# ਨਵਾਂ ਮਾਸਟਰ

ਅਤੇ

## ਹੋਰ ਕਹਾਣੀਆਂ

ਪਾਂਧੀ ਸਤਿਨਾਮ ਸਿੰਘ

੧੯੫੩

**ਨਾਨਕ ਸਿੰਘ ਪੁਸਤਕ ਮਾਲਾ**

ਬਾਜ਼ਾਰ ਮਾਈ ਸੇਵਾਂ, ਅਮ੍ਰਿਤਸਰ।

# ਮੇਰਾ ਮਨੋਰਥ

ਨਵਾਂ ਮਾਸਟਰ ਕਹਾਣੀ ਪੜ੍ਹ ਕੇ ਮੇਰੇ ਇਕ ਮਿੱਤਰ ਨੇ ਆਖਿਆ ਸੀ, "ਹਾਂ, ਕਮਿਊਨਿਜ਼ਮ ਦਾ ਪਰਚਾਰ ਹੀ ਤਾਂ ਹੈ।"

ਮੇਰੀਆਂ ਬਹੁਤੀਆਂ ਕਹਾਣੀਆਂ ਸਬੰਧੀ ਮੇਰੇ ਹੋਰ ਪਾਠਕਾਂ ਦੀ ਰਾਇ ਵੀ ਇਹੋ ਹੀ ਹੋ ਸਕਦੀ ਹੈ। ਜੇ ਇਕ ਨੇਕ-ਨੀਯਤ ਅਗਾਂਹ ਵਧੂ ਲੇਖਕ ਦੀ ਰਚਨਾ ਦਾ ਮਨੋਰਥ ਕਿਸੇ ਸੁਨਹਿਰੀ ਭਵਿਖਤ ਦੇ ਸੁਪਨੇ ਦੇ ਪ੍ਰਤੱਖ ਹੋਣ ਵਿਚ ਸਹਾਇਤਾ ਕਰਨਾ ਹੋਵੇ ਤਾਂ ਉਸ ਦੀ ਰਚਨਾਂ ਨੂੰ ਪਰਚਾਰ ਆਖਕੇ ਛੁਟਿਆਇਆ ਨਹੀਂ ਜਾ ਸਕਦਾ। ਕਿਸੇ ਵੀ ਸਾਹਿੱਤਕ ਰਚਨਾ ਨੂੰ ਪਰਚਾਰ ਆਖਣ ਤੋਂ ਪਹਿਲਾਂ ਸਾਹਿੱਤ ਅਤੇ ਪਰਚਾਰ ਦਾ ਸਬੰਧ ਸਮਝਣਾ ਜ਼ਰੂਰੀ ਹੈ।

ਸਾਹਿੱਤ ਕਿਸ ਵਾਸਤੇ ਹੈ? ਅਜ ਤਕ ਇਸ ਸਬੰਧੀ ਦੋ ਰਾਵਾਂ

ਬਣੀਆਂ ਹਨ। ਇਕ ਸਾਹਿੱਤ ਨੂੰ ਸਾਹਿੱਤ ਵਾਸਤੇ ਹੀ ਮੰਨਦੇ ਹਨ ਅਤੇ ਦੂਜੇ ਸਾਹਿੱਤ ਨੂੰ ਲੋਕਾਂ ਵਾਸਤੇ ਦਸਦੇ ਹਨ। ਜੇ ਸਾਹਿੱਤ ਕੇਵਲ ਸਾਹਿੱਤ ਵਾਸਤੇ ਹੀ ਮੰਨ ਲਿਆ ਜਾਏ ਤਾਂ ਇਸ ਵਿਚ ਬਿਆਨਣ ਲਈ ਵਿਸ਼ੇ ਲਭਣੇ ਅਸੰਭਵ ਹੋ ਜਾਂਦੇ ਹਨ। ਕਿਉਂਕਿ ਸਾਹਿੱਤ ਮਨੁੱਖ ਦੀ ਕਾਢ ਹੈ ਅਤੇ ਇਸ ਵਿਚੋਂ ਇਸ ਦਾ ਆਪਣਾ ਜੀਵਨ ਝਾਕਦਾ ਹੈ। ਮਨੁੱਖ ਅਤੇ ਇਸ ਨਾਲ ਸਬੰਧਤ ਕੁਦਰਤ ਤੋਂ ਸਿਵਾ ਸਾਹਿੱਤ ਦਾ ਹੋਰ ਕੋਈ ਵਿਸ਼ਾ ਨਹੀਂ ਹੋ ਸਕਦਾ। ਸੰਸਾਰ ਦੇ ਸਾਹਿੱਤ ਦਾ ਇਤਿਹਾਸ ਇਸ ਸਚਾਈ ਦਾ ਗਵਾਹ ਹੈ।

ਸਾਇੰਸ ਅਤੇ ਕਲਾ ਮਨੁੱਖ ਦੇ ਸੇਵਾਦਾਰ ਹਨ। ਪਰ ਜਿਵੇਂ ਸਾਇੰਸ ਦੀਆਂ ਕਾਢਾਂ ਤੋਂ ਸਰਮਾਏਦਾਰ ਦੇਸ਼ਾਂ ਵਿਚ ਕੇਵਲ ਧਨੀ ਲੋਕ ਹੀ ਲਾਭ ਲੈ ਸਕਦੇ ਹਨ, ਉਹ ਕਲਾ ਨੂੰ ਵੀ ਆਪਣੀ ਦਾਸੀ ਬਣਾਉਣ ਦਾ ਹਰ ਸੰਭਵ ਉਪਰਾਲਾ ਕਰਦੇ ਹਨ। ਸਾਇੰਸ ਉਹਨਾਂ ਨੂੰ ਆਰਥਕ ਲਾਭ ਪੁਚਾਉਂਦੀ ਹੈ, ਅਤੇ ਇਸ ਲਾਭ ਦੀ ਸਲਾਮਤੀ ਵਾਸਤੇ ਉਹ ਕਲਾ ਨੂੰ ਹਥਿਆਰ ਬਣਾ ਕੇ ਵਰਤਦੇ ਹਨ, ਕਿਉਂਕਿ ਕਲਾ ਲੋਕਾਂ ਦੀ ਸੋਚ ਸਮਝ ਨੂੰ ਕਿਸੇ ਖਾਸ ਪਾਸੇ ਢਾਲਣ ਵਿਚ ਸਹਾਇਤਾ ਕਰਦੀ ਹੈ। ਇਸ ਸਚਾਈ ਵਲੋਂ ਅੱਖਾਂ ਬੰਦ ਨਹੀਂ ਕੀਤੀਆਂ ਜਾ ਸਕਦੀਆਂ। 'ਕਲਾ ਕਲਾ ਵਾਸਤੇ' ਦੇ ਹਾਮੀਆਂ ਦਾ ਅਗਾਂਹ ਵਧੂ ਕਲਾ ਨੂੰ ਪਰਚਾਰ ਆਖਣਾ ਇਸ ਦਾ ਠੋਸ ਸਬੂਤ ਹੈ।

ਮਨੁੱਖਾ ਇਤਿਹਾਸ ਦੇ ਕਿਸੇ ਵੀ ਸਮੇਂ ਵਿਚ ਉਪਰੋਕਤ ਦੋ ਵੰਨਗੀਆਂ ਦਾ ਸਾਹਿੱਤ ਨਖੇੜਿਆ ਜਾ ਸਕਦਾ ਹੈ, ਕਿਉਂਕਿ ਹਰ ਸਮੇਂ ਵਿਚ ਸਮਾਜਕ ਸੂਝਵਾਨ ਸਾਹਿੱਤਕਾਰ ਵੀ ਹੋਏ ਹਨ।

ਆਮ ਲੋਕਾਂ ਦੇ ਲਾਭ ਵਾਸਤੇ ਰਚੇ ਗਏ ਸਾਹਿੱਤ ਨੂੰ ਉਦੋਂ ਵੀ ਪਰਚਾਰ ਹੀ ਆਖਿਆ ਗਿਆ ਹੈ। ਸੂਫ਼ੀ, ਭਗਤ ਅਤੇ ਗੁਰੂ ਸਾਹਿੱਤ ਵਿਚੋਂ ਇਹ 'ਪਰਚਾਰ' ਸਾਹਿੱਤ ਅੱਡ ਕੀਤਾ ਜਾ ਸਕਦਾ ਹੈ।

ਸ਼੍ਰੇਣਿਕ ਬਣਤਰ ਵਾਲੇ ਸਮਾਜ ਵਿਚ ਸਾਹਿੱਤ (ਕਲਾ) ਸ਼੍ਰੇਣਿਕ ਜਾਂ ਇਕ ਪੱਖੀ ਹੁੰਦਾ ਹੈ। ਲੋਕਾਂ ਦੇ ਸਾਹਿੱਤ ਵਿਚ ਉਹਨਾਂ ਦੀਆਂ ਜਾਇਜ਼ ਲੋੜਾਂ ਦੀ ਮੰਗ ਹੁੰਦੀ ਹੈ, ਲੋੜਾਂ ਪੂਰੀਆਂ ਕਰਨ ਦਾ ਢੰਗ ਦਸਿਆ ਹੁੰਦਾ ਹੈ, ਉਸ ਰਾਹੀਂ ਸੋਝੀ ਦਿਤੀ ਜਾਂਦੀ ਹੈ ਕਿ ਧਨੀ ਸ਼੍ਰੇਣੀ ਨੂੰ ਖ਼ਤਮ ਕੀਤਿਆਂ ਹੀ ਉਹ ਜੀਵਨ ਦੇ ਸੁਖ ਅਰਾਮ ਵਿਚ ਸਭੇ ਸਾਝੀਵਾਲ ਹੋ ਸਕਦੇ ਹਨ। ਲੋਕ ਸਾਹਿੱਤ ਦੇ ਇਸ ਕਰਤਵ ਨੂੰ ਸਮਝਣ ਕਰਕੇ ਹੀ ਪੂੰਜੀ ਪਤੀ ਅਤੇ ਉਹਨਾਂ ਦੇ ਸਾਹਿੱਤਕਾਰ ਇਸ ਨੂੰ ਪਰਚਾਰ ਆਖਕੇ ਭੰਡਦੇ ਹਨ।

ਪਰ ਕੇਵਲ ਸਾਹਿੱਤ ਲਈ ਰਚਿਆ ਸਾਹਿੱਤ ਵੀ ਪਰਚਾਰਕ ਹੈ। ਉਹ ਧਨੀਆ ਦੇ ਲਾਭਾਂ ਦਾ ਪਰਚਾਰ ਕਰਦਾ। ਇਹ ਠੀਕ ਹੈ ਕਿ ਉਹ ਸਾਹਿੱਤ ਉਹਨਾਂ ਦੇ ਗੁਣ ਸਿਧੇ ਨਹੀਂ ਗਾਉਂਦਾ, ਜਿਸ ਕਰਕੇ ਉਸ ਨੂੰ ਪਰਚਾਰ ਰਹਿਤ ਅਤੇ ਕੇਵਲ ਸਾਹਿੱਤ ਵਾਸਤੇ ਹੀ ਆਖਿਆ ਜਾਂਦਾ ਹੈ। ਉਸ ਸਾਹਿੱਤ ਰਾਹੀਂ ਆਮ ਲੋਕਾਂ ਨੂੰ ਆਪਣੀ ਲੋੜ ਦਾ ਅਨੁਭਵ ਅਤੇ ਉਸ ਦੀ ਪੂਰਤੀ ਦਾ ਸਾਧਨ ਨਹੀਂ ਦਿਸਦਾ। ਉਹ ਹਨੇਰੇ ਵਿਚ ਰਖੇ ਜਾਂਦੇ ਹਨ। ਉਸ ਸਾਹਿੱਤ ਦਾ ਸੁਹਜ ਸਵਾਦ ਆਮ ਲੋਕਾਂ ਤੇ ਅਫ਼ੀਮ ਦਾ ਅਸਰ ਕਰਦਾ ਹੈ। ਉਹ ਆਪਾ ਵਿਸਰ ਕੇ ਨਿਤਾਣੇ ਹੋ ਜਾਂਦੇ ਹਨ। ਸਮਾਜ ਦੀ ਇਸ ਸ਼੍ਰੇਣਿਕ ਬਣਤਰ ਨੂੰ ਰਬੀ ਨਿਆਂ ਸਮਝਦੇ ਹਨ। ਆਪਣੀਆਂ ਲੋੜਾਂ

ਨੂੰ ਨਾਜਾਇਜ਼ ਮੰਨ ਕੇ ਧਨੀਆਂ ਵਿਰੁਧ ਇਕੱਠੇ ਨਹੀਂ ਹੁੰਦੇ। ਅਤੇ ਧਨੀ ਸ਼੍ਰੇਣੀ ਇਹੋ ਚਾਹੁੰਦੀ ਹੈ।

ਸਾਹਿਤ ਸਾਹਿੱਤ ਲਈ ਦਾ ਕਥਨ ਨਿਰਮੂਲ ਹੈ। ਸ਼੍ਰੇਣਿਕ ਸਮਾਜ ਵਿਚ ਸਾਹਿੱਤ ਪੂੰਜੀ ਪਤੀਆਂ ਵਾਸਤੇ ਹੈ ਜਾਂ ਆਮ ਲੋਕਾਂ ਵਾਸਤੇ। ਇਕ ਨੇਕ ਨੀਯਤ ਸਾਹਿੱਤਕਾਰ ਨੇ ਇਹ ਨਿਰਣਾ ਕਰਨਾ ਹੈ ਕਿ ਉਹ ਕਿਨ੍ਹਾਂ ਵਾਸਤੇ ਲਿਖਦਾ ਹੈ। ਲੋਕਾਂ ਵਿਚੋਂ ਆਇਆ ਦਿਆਨਤ ਦਾਰ ਸਾਹਿੱਤਕਾਰ ਲੋਕਾਂ ਵਾਸਤੇ ਹੀ ਲਿਖੇਗਾ।

ਨਵੀਨ ਅਗਾਂਹ ਵਧੂ ਸਾਹਿੱਤ ਪਰਚਾਰ ਸਾਹਿੱਤ ਆਖ ਕੇ ਛੁਟਿਆਇਆ ਨਹੀਂ ਜਾ ਸਕਦਾ। ਸਾਹਿੱਤ ਦੇ ਕਿਸੇ ਵੀ ਰੂਪ ਨੂੰ ਪਰਖਣ ਵਾਸਤੇ ਬਣਤਰ ਜਾਂ ਕਲਾ ਟੈਕਨੀਕ ਦੀ ਕਸਵਟੀ ਤੇ ਲਾਉਣਾ ਪਵੇਗਾ। ਅਗਾਂਹ ਵਧੂ ਸਾਹਿੱਤ ਦੇ ਰੂਪਾਂ ਦੀ ਬਣਤਰ ਸਾਹਿੱਤ ਲਈ ਸਾਹਿੱਤ ਦੇ ਰੂਪਾਂ ਦੀ ਬਣਤਰ ਨਾਲੋਂ ਬਿਲਕੁਲ ਹੀ ਵਖਰੀ ਨਹੀਂ।

ਪਰ ਅਗਾਂਹ ਵਧੂ ਕਹਾਣੀ ਦਾ ਅੰਤ ਸੁਝਾਊ ਨਹੀਂ ਸਗੋਂ ਸਪਸ਼ਟ ਹੁੰਦਾ ਹੈ। ਘਟਨਾ ਵਿਕਾਸ਼ ਵਧ ਤੋਂ ਵਧ ਨਿਆਇ ਸ਼ਾਲੀ ਹੁੰਦਾ ਹੈ। ਬੋਲੀ ਠੇਠ ਆਮ ਲੋਕਾਂ ਦੀ ਵਰਤੀ ਜਾਂਦੀ ਹੈ। ਵਿਸ਼ੇ ਅਤੇ ਪ੍ਰਭਾਵ ਦੀ ਇਕਾਗਰਤਾ ਦੇ ਅਸਰ ਪਾਊ ਗੁਣਾਂ ਤੋਂ ਇਕ ਲੋਕ ਸਾਹਿੱਤਕਾਰ ਚੰਗੀ ਤਰ੍ਹਾਂ ਜਾਣੂੰ ਹੁੰਦਾ ਹੈ। ਇਸ ਕਹਾਣੀ ਦਾ ਸਭ ਤੋਂ ਵਡਾ ਗੁਣ ਇਹ ਹੈ ਕਿ ਇਹ ਜਨਤਕ ਸਮਾਜ ਦੇ ਜਿਸ ਪਾਤਰ ਸਬੰਧੀ ਲਿਖੀ ਜਾਂਦੀ, ਉਹ ਇਸ ਨੂੰ ਪੜ੍ਹ ਕੇ ਆਪਣੀ ਆਖ ਕੇ ਇਸ ਵਿਚੋਂ ਕੁਝ ਸਿਖ ਸਕਦਾ ਹੈ।

ਅਗਾਂਹ ਵਧੂ ਕਹਾਣੀ ਦੇ ਉਪ੍ਰੋਕਤ ਗੁਣ ਕੇਵਲ-ਸਾਹਿੱਤ-

ਵਾਸਤੇ-ਰਚੀ ਕਹਾਣੀ ਵਿਚੋਂ ਲਭਣੇ ਕਠਨ ਹਨ। ਦੋਹਾਂ ਦੇ ਫ਼ਰਕ ਦਾ ਕਾਰਨ ਦੋਹਾਂ ਦੇ ਵਸਤੂ ਭੇਦ ਵਿਚ ਹੈ। ਕਹਾਣੀ ਦੇ ਸਰੀਰ ਦੇ ਵਸਤੂ ਅਤੇ ਰੂਪ ਦਾ ਸਬੰਧ ਹਡ ਅਤੇ ਮਾਸ ਵਾਲਾ ਹੈ। ਵਸਤੂ ਕਹਾਣੀ ਨੂੰ ਲੋੜੀਂਦਾ ਰੂਪ ਦੇਂਦਾ ਹੈ।

ਨਵੀਨ ਅਗਾਹ ਵਧੂ ਸਾਹਿੱਤਕਾਰ ਕਹਾਣੀ ਦਾ ਵਸਤੂ ਆਪਣੇ ਆਲੇ ਦੁਆਲੇ ਹੋਂ ਲਭਦਾ ਹੈ। ਸਮਾਜਵਾਦੀ ਸੂਝ ਦੀ ਸਹਾਇਤਾ ਨਾਲ ਉਹ ਇਸ ਵਸਤੂ ਨੂੰ ਮਾਂਜ ਧੋ ਕੇ ਪੇਸ਼ ਕਰਦਾ ਹੈ। ਜੀਵਨ ਤਜਰਬਾ ਆਪੋ ਆਪਣੇ ਜੀਵਨ ਖੇਤਰ ਦਾ ਹੋਣ ਕਰਕੇ ਵਿਸ਼ੇ ਵਖ ਵਖ ਹੋ ਸਕਦੇ ਹਨ, ਪਰ ਉਹ ਇਕੋ ਇਕ ਪੜਾ ਸ਼੍ਰੇਣੀ ਰਹਿਤ ਸਮਾਜ ਵਲ ਵਧ ਰਹੇ ਹੁੰਦੇ ਹਨ।

ਇਸ ਪੁਸਤਕ ਦੀਆਂ ਬਹੁਤੀਆਂ ਕਹਾਣੀਆਂ ਵੀ ਮੇਰਾ ਆਪਣਾ ਜੀਵਨ ਤਜਰਬਾ ਹਨ। ਮੈਂ ਸਕੂਲਾਂ ਕਾਲਜਾਂ ਵਿਚ ਵਿਦਿਆ ਪੜ੍ਹੀ ਹੈ ਅਤੇ ਪੜ੍ਹਾਉਣ ਦਾ ਵੀ ਤਜਰਬਾ ਹੈ। ਮਾਪੇ ਗਰੀਬ ਹੋਣ ਕਰਕੇ ਮੈਂ ਮਨ ਪਸੰਦ ਵਿਦਿਆ ਪ੍ਰਾਪਤ ਨਹੀਂ ਕਰ ਸਕਿਆ। ਮੇਰੇ ਵਰਗੇ ਲਖਾਂ ਦੀ ਗਿਣਤੀ ਵਿਚ ਹਿੰਦੁਸਤਾਨ ਵਿਚ ਵਿਰਦੇ ਹਨ। ਹਰ ਸਾਲ ਹਜ਼ਾਰਾਂ ਵਿਦਿਆਰਥੀਆਂ ਨੂੰ ਵਿਦਿਆ ਅਧੂਰੀ ਛਡ ਸਕੂਲਾਂ ਕਾਲਜਾਂ ਵਿਚੋਂ ਨਿਕਲਣਾ ਪੈਂਦਾ ਹੈ, ਇਸ ਕਰਕੇ ਨਹੀਂ ਕਿ ਉਹ ਨਲਾਇਕ ਹੁੰਦੇ ਹਨ, ਗਰੀਬੀ ਬੇਵਸ ਕਰ ਦੇਂਦੀ ਹੈ। ਕਰੋੜਾਂ ਦਿਮਾਗ ਵਿਕਸਣ ਤੋਂ ਪਹਿਲਾਂ ਹੀ ਸਿਥਲ ਹੋ ਜਾਂਦੇ ਹਨ, ਇਸ ਸੰਗ੍ਰਹਿ ਵਿਚ 'ਪ੍ਰੇਮਾ ਅਵਾਰਾਗਰਦ' ਉਹਨਾਂ ਦੀ ਪ੍ਰਤੀਨਿਧਤਾ ਕਰਦਾ ਹੈ। ਪਾਠਕ ਉਸ ਦੇ ਸਾਥੀ 'ਜੀਵਨ ਵਿਚ' 'ਮਸ਼ੀਨ ਸ਼ਾਪ', ਅਤੇ 'ਵੈਰੀ' ਵਿਚ ਡੁਸਕਦੇ ਵੇਖਣਗੇ।

ਸਾਡੀ ਵਿਦਿਅਕ ਮਸ਼ੀਨਰੀ ਵਿਚ ਇਕ ਮਹਾਨ ਤਬਦੀਲੀ ਦੀ ਲੋੜ ਹੈ। ਇਥੇ ਮੁਢਲੀ ਵਿਦਿਆ ਮੁਫ਼ਤ ਨਹੀਂ। ਮਾਸਟਰਾਂ ਨੂੰ ਮਿਹਨਤ ਦਾ ਪੂਰਾ ਮੁਲ ਨਹੀਂ ਮਿਲਦਾ। ਵਿਦਿਆਰਥੀ ਅਤੇ ਮਾਸਟਰ ਭੁਖਾਂ ਕਟਣ ਅਤੇ ਅਧੇ ਕਜੇ ਫਿਰਨ ਲਈ ਮਜਬੂਰ ਹਨ। ਗਰੀਬ ਵਿਦਿਆਰਥੀਆਂ ਦੀਆਂ ਫੀਸਾਂ ਡਿਉੜੀਆਂ ਦੂਣੀਆਂ ਕਰਕੇ ਮਾਸਟਰਾਂ ਦੀ ਤਨਖਾਹ ਨਾ-ਮਾਤਰ ਵਧਾਈ ਜਾਂਦੀ ਹੈ। ਪਰ ਅਕਾਸ਼ੇ ਚੜ੍ਹ ਰਹੀ ਮਹਿੰਗਾਈ ਦਾ ਕਿਤੇ ਪੜਾ ਨਹੀਂ। ਗੁਜ਼ਾਰਾ ਕਰਨ ਵਾਸਤੇ ਮਾਸਟਰਾਂ ਨੂੰ ਗਰੀਬ ਵਿਦਿਆਰਥੀਆਂ ਤੇ ਟਿਊਸ਼ਨਾਂ ਦਾ ਭਾਰ ਪਾਉਣਾ ਪੈਂਦਾ ਹੈ। ਵਿਦਿਆਰਥੀ ਦੂਹਰੇ ਪੁੜਾ ਵਿਚ ਪਿਸਦੇ ਹਨ। ਵਿਚਾਰੇ ਬਾਵਾ ਸਿੰਘ ਵਰਗੇ ਟਰੇਂਡ ਮਾਸਟਰ ਅਭੋਲ ਹੀ ਵਿਦਿਆਰਥੀਆਂ ਦੇ 'ਵੈਰੀ' ਬਣ ਜਾਂਦੇ ਹਨ।

ਪਰ ਇਹਨਾਂ ਵਿਚ ਸੋਝੀਵਾਨ ਵਿਦਿਆਰਥੀਆਂ ਅਤੇ ਮਾਸਟਰਾਂ ਦੀ ਘਾਟ ਨਹੀਂ। 'ਨਵਾਂ ਮਾਸਟਰ' ਵਿਚ ਲਿਵਤਾਰ ਨੂੰ ਨਵੇਂ ਮਾਸਟਰ ਦੀ ਛੁਹ ਸੋਨਾ ਬਣਾ ਦੇਂਦੀ ਹੈ। ਅਤੇ ਹਰਨਾਮ ਸਿੰਘ ਵਰਗੇ ਸੈਂਕੜੇ ਮਾਸਟਰ ਅਜ ਆਪਣੇ ਸਾਥੀਆਂ ਅਤੇ ਵਿਦਿਆਰਥੀਆਂ ਦੀ ਉਹਨਾਂ ਦੇ ਵੈਰੀ ਨੰਬਰ ਇਕ ਨਾਲ ਜਾਣ ਪਛਾਣ ਕਰਾ ਰਹੇ ਹਨ।

ਸਾਨੂੰ ਦਸਿਆ ਜਾਂਦਾ ਹੈ ਪਿਆਰ ਰੂਹਾਂ ਦਾ ਸੌਦਾ ਹੈ, ਇਸ ਦਾ ਫਾਨੀ ਸਰੀਰ ਨਾਲ ਕੋਈ ਸਬੰਧ ਨਹੀਂ। ਪਿਆਰ ਵਿਚ ਪ੍ਰੇਮਕਾ ਨੂੰ ਮਿਲਣ ਦੀ ਲੋੜ ਨਹੀਂ। ਆਪਣੇ ਪਿਆਰ ਦੇ ਵਲਵਲੇ ਨੂੰ ਪ੍ਰਜਵਲਤ ਕਰਕੇ ਤੁਸੀਂ ਮਹਾਨ ਵਿਅਕਤੀ ਬਣ ਸਕਦੇ ਹੋ। ਇਦਾਂ ਪਿਆਰ ਸਬੰਧੀ ਕਈ ਕਿਸਮ ਦੇ ਗ਼ਲਤ ਖ਼ਿਆਲ ਨੌ-

ਜਵਾਨਾਂ ਦੇ ਮਨਾਂ ਵਿਚ ਠੋਂਸੇ ਜਾਂਦੇ ਹਨ।

ਅਜ ਆਪਣਾ ਜੀਵਨ ਸਾਥੀ ਆਪ ਚੁਣਨ ਦੀ ਕੁਦਰਤੀ ਅਤੇ ਜਾਇਜ਼ ਚਾਹ ਦੀ ਪੂਰਨਤਾ ਮਨੁਖ ਦੀ ਆਰਥਕ ਸਮਰਥਾ ਤੇ ਨਿਰ-ਭਰ ਹੈ। ਸਾਡੇ ਵਿਆਹ ਜਾਇਦਾਦਾਂ ਦੇਸੌਦੇ ਹਨ। ਇਥੇ ਸਰੀਰਕ ਅਤੇ ਦਿਮਾਗ਼ੀ ਮਿਹਨਤ ਦੇ ਨਾਲ ਪਿਆਰ ਦਾ ਸਵਰਗ ਵੀ ਖ਼ਰੀ-ਦਿਆ ਵੇਚਿਆ ਜਾਂਦਾ ਹੈ। 'ਸਮੇਂ ਸਮੇਂ' ਕਹਾਣੀ ਵਿਚ ਮਧ ਸ਼੍ਰੇਣੀ ਦੇ ਇਕ ਆਮ ਨੌਜਵਾਨ ਦੀਆਂ ਉਮੰਗਾਂ ਹਨ ਜਿਨ੍ਹਾਂ ਦੀ ਨੀਂਹ ਉਸ ਦੇ ਮਨ ਉਤੇ ਗ਼ਲਤ ਵਿਦਿਆ ਅਤੇ ਸਮਾਜਕ ਅਸਰਾਂ ਤੇ ਹੈ। ਅਸਫ਼ਲਤਾ ਦੀਆਂ ਠੋਕਰਾਂ ਉਸ ਵਿਚ ਸੂਝ ਜਗਾ ਦੇਂਦੀਆਂ ਹਨ, ਅਤੇ ਉਸ ਨੂੰ ਸਫ਼ਲ ਪਿਆਰ ਦਾ ਸਵਰਗ ਲੋਕ ਇਨਕਲਾਬ ਵਿਚ ਦਿਸ ਪੈਂਦਾ ਹੈ।

ਸਾਡੇ ਕਿਰਤੀ 'ਮਸ਼ੀਨ ਸ਼ਾਪ' ਵਿਚ ਸਾਂਝੀ ਕਾਰ ਕਰਦੇ ਹਨ। ਪਰ ਮਸ਼ੀਨ ਸ਼ਾਪ ਅਤੇ ਕਿਰਤੀਆਂ ਦੀ ਮਿਹਨਤ ਤੋਂ ਬਣੇ ਮੁਨਾਫ਼ੇ ਦੀ ਮਾਲਕੀ ਕੇਵਲ ਇਕ ਪੂੰਜੀ ਦਾਰ ਦੀ ਹੈ। ਇਸ ਸਮਾਜਕ ਵਸਤੂ ਅਤੇ ਰੂਪ ਵਿਚ ਅਜੋੜ ਹੁਣ ਦੇਰ ਤਕ ਨਹੀਂ ਰਹਿ ਸਕਦਾ। ਕਿਰਤੀ ਹੁਣ ਚੇਤੰਨ ਹੋ ਚੁਕੇ ਹਨ। ਮਧ ਸ਼੍ਰੇਣੀ ਦੇ ਫੋਰਮੈਨ ਹੁਣ ਜ਼ਿਆਦਾ ਦੇਰ ਉਹਨਾਂ ਦੀ ਵਿਰੋਧਤਾ ਨਹੀਂ ਕਰ ਸਕਣਗੇ। ਇਸ ਵਿਚ ਉਹਨਾਂ ਦੀ ਪੂੰਜੀ ਪਤੀ ਦੇ ਨਾਲ ਹੀ ਮੌਤ ਹੈ। ਉਹਨਾਂ ਨੂੰ ਕਿਰਤੀਆਂ ਦਾ ਸਾਥ ਦੇਣਾ ਹੀ ਪਵੇਗਾ।

ਪੂੰਜੀ ਪਤਾਂ ਦੇ ਸਮਾਜ ਵਿਚ ਅਨਪੜ੍ਹਤਾ, ਪਿਆਰ ਦੀ ਵੇਚ ਵਟ ਅਤੇ ਮਿਹਨਤ ਦੀ ਲੁਟ ਘਸੁਟ ਦੇ ਨਾਲ ਨਾਲ ਜੰਗ ਦਾ ਮਾਰੂ

ਰੋਗ ਵੀ ਲੱਗਾ ਹੁੰਦਾ ਹੈ। ਪੂੰਜੀ ਪਤੀਆਂ ਦੀ ਮੰਡੀਆਂ ਦੀ ਭੁਖ ਜੰਗ ਦਾ ਕਾਰਨ ਬਣਦੀ ਹੈ। ਜੰਗ ਵਿਚ ਆਮ ਲੋਕਾਂ ਦੇ ਜਵਾਨ ਪੁਤਰਾਂ ਨੂੰ ਦੇਸ਼ ਸੇਵਾ ਦੇ ਨਾਂ ਤੇ ਸ਼ਹੀਦ ਕੀਤਾ ਜਾਂਦਾ ਹੈ। ਜੰਗ ਪਿਛੋਂ ਬੇਰੁਜ਼ਗਾਰੀ ਅਤੇ ਮਹਿੰਗਾਈ ਵਧ ਜਾਂਦੀ ਹੈ। ਹਰ ਨੇਕ ਨੀਯਤ ਸ਼ਹਿਰੀ ਜੰਗ ਵਿਰੁਧ ਹੈ। ਲੋਕ ਜੰਗ ਨਹੀਂ ਚਾਹੁੰਦੇ। ਉਹ ਜੰਗ ਵਿਰੁਧ ਅਮਨ ਵਾਸਤੇ ਜੰਗ ਲਈ 'ਯੋਧੇ' ਬਣ ਗਏ ਹਨ।

ਅਮਨ ਲਹਿਰ ਵੀਹਵੀਂ ਸਦੀ ਵਿਚ ਮਨੁਖਾ ਜੀਵਨ ਦੀ ਇਕ ਮਹਾਨ ਘਟਨਾ ਹੈ। ਸ਼੍ਰੇਣੀ ਰਹਿਤ ਸਮਾਜ ਤਕ ਪੁਜਣ ਦੇ ਰਾਹ ਤੇ ਇਹ ਇਕ ਜ਼ਰੂਰੀ ਪੜਾ ਹੈ। 'ਜੰਗ ਵਿਚ ਨਾ ਜਾਈਂ" ਅਤੇ 'ਯੋਧੇ' ਸੰਸਾਰ ਅਮਨ ਲਹਿਰ ਦਾ ਲੋਕਾਂ ਨਾਲ ਸਬੰਧ ਚਿਤਰਨ ਦੇ ਦੋ ਯਤਨ ਹਨ।

'ਪਿਆਰ' 'ਹੂਰਾਂ' ਅਤੇ 'ਜੀਵਨ ਵਿਚ' ਸਬੰਧੀ ਰਾਇ ਬਣਾਉਣ ਤੋਂ ਪਹਿਲਾਂ ਪਾਠਕ ਸਮਝ ਲੈਣਗੇ ਕਿ ਇਹ ਕਹਾਣੀਆਂ ਮੈਂ ਸੋਲਾਂ ਸਾਲ ਦੀ ਉਮਰ ਵਿਚ ਲਿਖੀਆਂ ਸਨ। ਉਸ ਸਮੇਂ ਮੈਨੂੰ ਸਮਾਜਵਾਦ ਦੀ ਸੂਝ ਉਕੀ ਹੀ ਨਹੀਂ ਸੀ।

ਅੰਮ੍ਰਿਤਸਰ,
੮-੪-੫੩

ਪਾਂਧੀ ਸਤਿਨਾਮ ਸਿੰਘ

# ਤਤਕਰਾ

# ਪਿਆਰ

ਦੁਪਹਿਰ ਤਕ ਉਹ ਇੱਕ ਲੰਮੀ ਚੌੜੀ ਵਾਦੀ ਦੇ ਲਾਗੇ ਪਹੁੰਚ ਗਏ। ਰੇਤਲੀ ਖੁਸ਼ਕ ਧਰਤੀ ਉਤੇ ਪੈਰਾਂ ਦੇ ਨਿਸ਼ਾਨ ਲਭਦੇ ਹੋਏ ਅਗੜ ਪਿਛੜ ਪੰਜੇ ਆਦਮੀ ਘੋੜਿਆਂ ਤੇ ਜਾ ਰਹੇ ਸਨ। ਧੁਪ ਤੇਜ਼ ਸੀ। ਇਸ ਲਈ ਕੁਝ ਚਿਰ ਲਈ ਉਹ ਇਕ ਸੁਕੇ ਹੋਏ ਦਰਖਤ ਦੀ ਪਤਲੀ ਛਾਂ ਵਿਚ ਖਲੋ ਗਏ। ਉਨ੍ਹਾਂ ਨੇ ਦੂਰ ਦੂਰ ਤਕ ਵੇਖਿਆ ਸਿਵਾਇ ਸੁਕੇ ਘਾਹ ਦੇ ਤੇ ਕਿਤੇ ਕਿਤੇ ਕਿਸੇ ਇਕ ਅਧੀ ਸੁਕੀ ਝਾੜੀ ਦੇ ਹੋਰ ਕੁਝ ਵੀ ਨਹੀਂ ਸੀ ਦਿਸਦਾ। ਦੂਰ ਦੂਰ ਤਕ ਲਾਲ ਜਿਹੇ ਰੰਗ ਦੀ ਮਿੱਟੀ ਅਤੇ ਪਥਰ ਦਿਸ ਰਹੇ ਸਨ। ਗਰਮੀ ਬਹੁਤ ਸੀ। ਉਹ ਚੁਪ ਚਾਪ ਖੜੇ ਸਨ। ਘੋੜਿਆਂ ਦੇ ਛੇਤੀ ਛੇਤੀ ਸਾਹ ਲੈਣ ਦੀ ਆਵਾਜ਼ ਆ ਰਹੀ ਸੀ। ਹਰ ਇਕ ਦੇ

ਮਥੇ ਤੇ ਮੁੜ੍ਹਕੇ ਦੇ ਇਕ ਇਕ, ਦੋ ਦੋ ਤੁਪਕੇ ਉਮਡ ਆਏ ਸਨ।

ਉਨ੍ਹਾਂ ਵਿਚੋਂ ਇਕ ਆਦਮੀ ਨੇ ਜੋ ਕਿ ਅਮੀਰ ਜਾਪਦਾ ਸੀ, ਚੁਪ ਤੋੜੀ ਤੇ ਕਿਹਾ 'ਕਿਤੇ ਵੀ ਨਜ਼ਰ ਨਹੀਂ ਆਉਂਦੇ।' ਉਸ ਦੀ ਅਵਾਜ਼ ਤੋਂ ਨਿਰਾਸਤਾ ਪ੍ਰਗਟ ਹੋ ਰਹੀ ਸੀ।

'ਹਾਂ, ਉਹ ਸਵੇਰੇ ਤੜਕੇ ਦੇ ਜੁ ਤੁਰੇ ਹੋਏ ਨੇ' ਦੂਜੇ ਆਦਮੀ ਨੇ ਆਖਿਆ।

'ਪਰ ਉਨ੍ਹਾਂ ਨੂੰ ਪਤਾ ਨਹੀਂ ਕਿ ਅਸੀਂ ਵੀ ਉਨ੍ਹਾਂ ਦੇ ਮਗਰ ਆ ਰਹੇ ਹਾਂ' ਤੀਜੇ ਆਦਮੀ ਨੇ ਕਿਹਾ, ਜੋ ਕਿ ਇਕ ਨਿਕੇ ਜਿਹੇ ਚਿਟੇ ਘੋੜੇ ਤੇ ਸਵਾਰ ਸੀ।

'ਉਨ੍ਹਾਂ ਨੂੰ ਪਤਾ ਲਗ ਜਾਏਗਾ' ਸਰਦਾਰ ਨੇ ਆਪਣੇ ਬੁਲ੍ਹ ਟੁਕਦਿਆਂ ਹੋਇਆਂ ਆਖਿਆ।

'ਹਾਂ ਉਹ ਪੈਦਲ ਹੀ ਹਨ, ਅਤੇ ਬਹੁਤ ਦੂਰ ਨਹੀਂ ਗਏ ਹੋਣੇ' ਚਿਟੇ ਘੋੜੇ ਵਾਲੇ ਨੇ ਕਿਹਾ, ਜੇਕਰ ਛੇਤੀ ਛੇਤੀ ਤੁਰੀਏ ਤਾਂ ਜ਼ਰੂਰ ਉਨਾਂ ਨੂੰ ਫੜ ਲਵਾਂਗੇ।

ਉਹ ਅਗੇ ਤੁਰ ਪਏ।

'ਉਹ ਗਏ ਠੀਕ ਇਸੇ ਰਸਤੇ ਹੀ ਹਨ, ਉਨ੍ਹਾਂ ਦੇ ਪੈਰਾਂ ਦੇ ਨਿਸ਼ਾਨਾਂ ਤੋਂ ਠੀਕ ਪਤਾ ਪਿਆ ਲਗਦਾ ਹੈ।' ਅਮੀਰ ਆਦਮੀ ਨੇ ਆਪਣੇ ਘੋੜੇ ਨੂੰ ਤੇਜ਼ ਤੋਰਦਿਆਂ ਹੋਇਆਂ ਕਿਹਾ, 'ਛੇਤੀ ਤੁਰੋ ਨਹੀਂ ਤਾਂ ਉਹ ਦਰਿਆ ਪਾਰ ਕਰ ਜਾਣਗੇ ਅਤੇ ਫੇਰ ਉਨ੍ਹਾਂ ਨੂੰ ਫੜਨਾ ਮੁਸ਼ਕਲ ਹੋ ਜਾਵੇਗਾ'।

ਬਾਕੀਆਂ ਨੇ ਵੀ ਘੋੜਿਆਂ ਨੂੰ ਤੇਜ਼ ਤੋਰ ਦਿਤਾ। ਘੋੜਿਆਂ ਦੇ ਸੁੰਮ ਰੇਤਲੀ ਪਗ ਡੰਡੀ ਦੇ ਉਤੇ ਇਕ ਸੁਰੀਲੀ ਆਵਾਜ਼

ਪੈਦਾ ਕਰੀ ਜਾ ਰਹੇ ਸਨ। ਹੋਰ ਸਭ ਚੁਪ ਸੀ। ਅਮੀਰ ਆਦਮੀ ਆਪਣੇ ਖ਼ਿਆਲਾਂ ਦੇ ਸਾਗਰ ਵਿਚ ਰੁੜ੍ਹਿਆ ਜਾ ਰਿਹਾ ਸੀ। ਬਾਕੀ ਦੇ ਸਵਾਰ ਉਸ ਦੇ ਪਿਛੇ ਪਿਛੇ ਇਕ ਕਤਾਰ ਵਿਚ ਆ ਰਹੇ ਸਨ।

ਕੁਝ ਚਿਰ ਪਿਛੋਂ ਇਕ ਥਾਂ ਪੁਜੇ, ਜਿਥੇ ਟਿੱਲਿਆਂ ਦੇ ਨਾਲ ਨਾਲ ਸੁਕੀਆਂ ਹੋਈਆਂ ਕੰਡਿਆਂ ਵਾਲੀਆਂ ਝਾੜੀਆਂ ਉਗੀਆਂ ਹੋਈਆਂ ਸਨ। ਰੇਤਲੀ ਜ਼ਮੀਨ ਉਤੇ ਕਾਫ਼ੀ ਪੈਰਾਂ ਦੇ ਨਿਸ਼ਾਨ ਦਿਸ ਰਹੇ ਸਨ। ਇਕ ਥਾਂ ਸਰਦਾਰ ਨੇ ਭੂਰੇ ਰੰਗ ਦਾ ਲਹੂ ਦਾ ਇਕ ਵਡਾ ਸਾਰਾ ਧਬਾ ਵੇਖਿਆ ਜਿਥੋਂ ਦੀ ਕਿ ਉਸ ਦੀ ਧੀ ਲੰਘੀ ਸੀ ਅਤੇ ਤੁਰਦਿਆਂ ਤੁਰਦਿਆਂ ਉਸ ਦੇ ਪੈਰਾਂ ਵਿਚੋਂ ਲਹੂ ਵਗ ਪਿਆ ਸੀ।

ਉਨ੍ਹਾਂ ਦੇ ਅਗੇ ਅਗੇ ਉਨ੍ਹਾਂ ਦੇ ਪਛਾਵੇਂ ਜਾ ਰਹੇ ਸਨ। ਜਿਵੇਂ ਕਿ ਵਫ਼ਾਦਾਰ ਨੌਕਰ ਆਪਣੇ ਮਾਲਕ ਦਾ ਹੁਕਮ ਸੁਣਨ ਲਈ ਸਦਾ ਨਾਲ ਹੀ ਹੁੰਦਾ ਹੈ। ਇਕ ਲੰਮਾ ਚੌੜਾ ਖੁਲ੍ਹਾ ਮੈਦਾਨ ਸੀ, ਹਵਾ ਬਿਲਕੁਲ ਬੰਦ ਸੀ। ਸੂਰਜ ਹੌਲੀ ਹੌਲੀ ਆਪਣਾ ਸਫ਼ਰ ਖ਼ਤਮ ਕਰਦਾ ਕਰਦਾ ਆਪਣੇ ਟਿਕਾਣੇ ਦੇ ਲਾਗੇ ਅਪੜ ਰਿਹਾ ਸੀ। ਅਸਮਾਨ ਵਿਚ ਕਿਤੇ ਕਿਤੇ ਇਕ ਅਧੀ ਬਦਲੀ, ਇਕ ਹਾਰੇ ਹੋਏ ਖਿਡਾਰੀ ਵਾਂਗੂੰ ਨਿਰਾਸ਼ ਜਾ ਰਹੀ ਸੀ। ਉਪਰ ਅਸਮਾਨ ਵਿਚ ਇੱਲਾਂ ਚਕਰ ਲਾ ਰਹੀਆਂ ਸਨ; ਪਰ ਉਹ ਖੰਭ ਨਹੀਂ ਸਨ ਹਿਲਾ ਰਹੀਆਂ ਸ਼ਾਇਦ ਉਹ ਕਿਸੇ ਦੀ ਭਾਲ ਵਿਚ ਲਭਦੀਆਂ ਲਭਦੀਆਂ ਥਕ ਗਈਆਂ ਹੋਣਗੀਆਂ; ਪਰ ਫੇਰ ਵੀ ਉਸ ਦੇ ਮਿਲਣ ਦੀ, ਇਕ ਆਸ ਉਨ੍ਹਾਂ ਨੂੰ ਸਹਾਰਾ ਦੇ ਕੇ

ਉਡਾਈ ਲਈ ਜਾ ਰਹੀ ਸੀ। ਸਰਦਾਰ ਨੇ ਮੂੰਹ ਨਾਲ ਸੀਟੀ ਵਜਾਣ ਦੀ ਕੋਸ਼ਸ਼ ਕੀਤੀ ਪਰ ਉਸ ਦੇ ਮੂੰਹੋਂ ਇਕ ਠੰਢੀ ਆਹ ਨਿਕਲ ਕੇ ਰਹਿ ਗਈ।

ਦੋ ਸਵਾਰ ਸਾਥੀਆਂ ਤੋਂ ਕੁਝ ਪਿਛੇ ਰਹਿ ਗਏ, ਇਕ ਨੇ ਦੂਜੇ ਤੋਂ ਪੁਛਿਆ, "ਸਰਦਾਰ ਕਿਸ ਚੀਜ਼ ਦੇ ਪਿਛੇ ਜਾ ਰਿਹਾ ਹੈ ?"

'ਤੈਨੂੰ ਪਤਾ ਨਹੀਂ ?' ਉਸ ਨੇ ਘੋੜੇ ਦੇ ਕੰਨਾਂ ਦੇ ਪਰਛਾਵੇਂ ਨੂੰ ਵੇਖਦਿਆਂ ਹੋਇਆਂ ਕਿਹਾ।

'ਨਹੀਂ।'

'ਪਰ ਉਸ ਦੇ ਨਾਲ ਤਾਂ ਤੁਰਿਆ ਜਾ ਰਿਹਾ ਹੈਂ, ਵਾਹ ਇਹ ਚੰਗੀ ਅਕਲ ਹੈ। ਸੁਣ, ਗੱਲ ਇਹ ਹੈ ਕਿ ਸਰਦਾਰ ਦੀ ਲੜਕੀ ਅਜ ਸਵੇਰ ਦੀ ਘਰੋਂ ਕਿਸੇ ਨਾਲ ਭਜ ਆਈ ਹੈ।'

'ਪਰ ਉਸ ਨੇ ਇਹ ਕਿਉਂ ਕੀਤਾ ?'

'ਸਰਦਾਰ ਉਸ ਦਾ ਵਿਆਹ ਇਕ ਬੁਢੇ ਆਦਮੀ ਨਾਲ ਕਰਨਾ ਚਾਹੁੰਦਾ ਸੀ, ਜਿਥੋਂ ਕਿ ਇਸ ਨੂੰ ਕਾਫ਼ੀ ਦੌਲਤ ਮਿਲਣ ਦੀ ਆਸ ਸੀ; ਪਰ ਲੜਕੀ ਨੂੰ ਇਹ ਨਹੀਂ ਸੀ ਪਸੰਦ।'

'ਸ਼ਾਇਦ ਵਡਿਆਂ ਦੀ ਵਡਿਆਈ ਇਸੇ ਵਿਚ ਹੀ ਹੈ।' ਉਸ ਨੇ ਆਪਣੇ ਸਿਰ ਤੇ ਹੱਥ ਫੇਰਦਿਆਂ ਹੋਇਆਂ ਕਿਹਾ, 'ਅਸੀਂ ਗ਼ਰੀਬ ਆਦਮੀ ਇਸ ਗਲੇ ਇਹਨਾਂ ਦੀ ਬਰਾਬਰੀ ਨਹੀਂ ਕਰ ਸਕਦੇ।'

ਸਰਦਾਰ ਨੇ ਪਿਛੇ ਨੂੰ ਸਿਰ ਭੌਂਵਾ ਕੇ ਵੇਖਿਆ, ਉਸ ਨੂੰ ਪਿਛੇ ਆ ਰਹੇ ਸਵਾਰਾਂ ਤੇ ਖਿਝ ਚੜ੍ਹੀ, ਉਹ ਉੱਚੀ ਆਵਾਜ਼ ਨਾਲ ਬੋਲਿਆ, 'ਓਹ ਨਿਮਕ ਹਰਾਮੋਂ, ਜਲਦੀ ਤੁਰੋ, ਕੀ ਪੀੜ ਪੈ

ਗਈ ਜੇ।'

ਉਹਨਾਂ ਨੇ ਆਪਣੇ ਘੋੜੇ ਤੇਜ਼ ਤੋਰ ਦਿਤੇ। ਇਕ ਆਦਮੀ ਜੋ ਕਿ ਕਦ ਦਾ ਮਧਰਾ ਸੀ, ਸੋਚਣ ਲਗਾ, 'ਓ ਨਿਮਕ ਹਰਾਮੋ...... ਹਰ ਵਾਰੀ ਇਹ ਇਦਾਂ ਹੀ ਕਹਿੰਦਾ ਹੈ। ਰਬ ਵੀ ਬੜਾ ਬੇ-ਇਨਸਾਫ਼ ਹੈ। ਅਸੀਂ ਪੰਜ ਆਦਮੀ ਘੋੜਿਆਂ ਤੇ ਜਾ ਰਹੇ ਹਾਂ; ਪਰ ਸਾਡੇ ਵਿਚੋਂ ਇਕ ਨੂੰ ਹਕ ਹੈ ਕਿ ਉਹ ਦੂਜਿਆਂ ਤੇ ਹੁਕਮ ਚਲਾ ਸਕੇ। ਸਾਨੂੰ ਇਸ ਦਾ ਹੁਕਮ ਬੀਆਬਾਨ ਵਿਚ ਵੀ ਮੰਨਣਾ ਪੈਂਦਾ ਹੈ।' ਉਸਦੀ ਨਜ਼ਰ ਸਰਦਾਰ ਦੇ ਲੰਮੇ ਅਤੇ ਪਤਲੇ ਪਰਛਾਵੇਂ ਤੇ ਪਈ, 'ਮੈਂ ਇਸ ਪਾਸੋਂ ਕਿਉਂ ਡਰਾਂ, ਮੇਰੇ ਨਾਲ ਘੁਲ ਕੇ ਵੇਖ ਲਵੇ, ਮੈਂ ਨਾ ਢਾਹ ਕੇ ਮਾਰਾਂ ਤਾਂ ਕਵ੍ਹੇ, ਪਰ ਫੇਰ ਵੀ ਮੈਨੂੰ ਇਸ ਦਾ ਹੁਕਮ ਮੰਨਣਾ ਪੈਂਦਾ ਹੈ। ਇਹ ਹੈ ਵੀ ਬੇਵਕੂਫ਼, ਭਲਾ ਜੇਕਰ ਉਹ ਭਜ ਗਈ ਤਾਂ ਕੀ ਹੋਇਆ? ਅਕਸਰ ਨੂੰ ਵਿਆਹ ਤਾਂ ਕਰਨਾ ਹੀ ਸੀ।'

ਪਰਛਾਵੇਂ ਪੈਰੋ ਪੈਰ ਵਧ ਰਹੇ ਸਨ; ਪਰ ਫੇਰ ਵੀ ਉਹ ਸਵਾਰਾਂ ਨਾਲੋਂ ਵਖ ਨਹੀਂ ਸਨ ਹੁੰਦੇ। ਪੰਛੀਆਂ ਦੀਆਂ ਡਾਰਾਂ ਉਹਨਾਂ ਦੇ ਉਤੋਂ ਦੀ ਉਡਦੀਆਂ ਲੰਘ ਜਾਂਦੀਆਂ। ਹਵਾ ਵੀ ਚਲਣੀ ਸ਼ੁਰੂ ਹੋ ਗਈ ਸੀ। ਕਿਤੇ ਕਿਤੇ ਕੋਈ ਉੱਚਾ ਟਿਬਾ ਵੀ ਨਜ਼ਰੀਂ ਪੈਂਦਾ ਸੀ। ਉਹ ਉਸੇ ਤਰ੍ਹਾਂ ਚੁਪ ਚਾਪ ਤੁਰੇ ਜਾ ਰਹੇ ਸਨ। ਘੋੜਿਆਂ ਦੀ ਟਾਪ ਤੋਂ ਸਿਵਾਇ ਹੋਰ ਕੋਈ ਵੀ ਆਵਾਜ਼ ਨਹੀਂ ਸੀ ਆਉਂਦੀ। ਮਧਮ ਜਿਹਾ ਚੰਦ ਵੀ ਆਸਮਾਨ ਵਿਚ ਆਪਣੀ ਮਰਯਾਦਾ ਵਿਚ ਬੱਧਾ ਆਇਆ ਹੋਇਆ ਸੀ; ਪਰ ਉਸ ਦੀ, ਤੇਜ਼ ਸੂਰਜ ਅਗੇ ਕੋਈ

ਪੇਸ਼ ਨਹੀਂ ਸੀ ਜਾਂਦੀ। ਉਚੀਆਂ ਉਚੀਆਂ ਕਾਲੇ ਪੱਥਰ ਦੀਆਂ ਪਹਾੜੀਆਂ ਚੁਪ ਚਾਪ ਖਲੋਤੀਆਂ ਸਨ ਜਿਦਾਂ ਕਿਸੇ ਦਾ ਮਾਤਮ ਕਰ ਰਹੀਆਂ। ਸੂਰਜ ਇਸ ਧਰਤੀ ਦੇ ਨਜ਼ਾਰੇ ਤੋਂ ਦੂਰ ਨਹੀਂ ਸੀ ਜਾਣਾ ਚਾਹੁੰਦਾ, ਇਸ ਲਈ ਉਹ ਗ਼ਮਗੀਨ ਸੀ ਅਤੇ ਉਸ ਦਾ ਰੰਗ ਹੁਣ ਫ਼ਿਕਰ ਵਿਚ ਪੀਲਾ ਪੈ ਗਿਆ ਸੀ। ਉਹ ਆਪਣੀਆਂ ਆਖ਼ਰੀ ਕਿਰਨਾਂ ਨੂੰ ਧਰਤੀ ਤੇ ਨਿਸ਼ਾਨੀ ਵਜੋਂ ਛਡ ਜਾਣਾ ਚਾਹੁੰਦਾ ਸੀ। ਘੋੜਿਆਂ ਦੀ ਟਾਪ ਸੁਣ ਕੇ ਇਕ ਲਾਗੇ ਦੀ ਪਹਾੜੀ ਤੋਂ ਇਕ ਇੱਲ ਚੀਕਦੀ ਹੋਈ ਉੱਡ ਗਈ।

ਸਭ ਤੋਂ ਪਿਛਲੇ ਆਦਮੀ ਨੇ ਆਪਣੀ ਜੇਬ ਵਿਚੋਂ ਰੋਟੀ ਦਾ ਟੁਕੜਾ ਕਢ ਕੇ ਖਾਣਾ ਸ਼ੁਰੂ ਕਰ ਦਿਤਾ। ਜਿਸ ਤਰ੍ਹਾਂ ਉਸ ਦਾ ਮੂੰਹ ਹਿਲ ਰਿਹਾ ਸੀ ਉਸੇ ਤਰ੍ਹਾਂ ਹੀ ਉਸ ਦੇ ਪ੍ਰਛਾਵੇਂ ਦਾ ਮੂੰਹ ਭੀ ਹਰਕਤ ਕਰ ਰਿਹਾ ਸੀ। ਸਰਦਾਰ ਦੀ ਨਜ਼ਰ ਉਸ ਦੇ ਪਰਛਾਵੇਂ ਤੇ ਪਈ। ਉਸ ਨੇ ਪਿਛਾਂਹ ਨੂੰ ਮੂੰਹ ਮੋੜ ਕੇ ਨੌਕਰ ਵਲ ਵੇਖਿਆ ਅਤੇ ਇਕ ਕਚੀਚੀ ਖਾਧੀ। ਉਸ ਦੀਆਂ ਅੱਖਾਂ ਗੁਸੇ ਨਾਲ ਸੁਰਖ਼ ਹੋ ਰਹੀਆਂ ਸਨ। ਉਹ ਸੋਚ ਰਿਹਾ ਸੀ—'ਮੇਰੀ ਧੀ ਇਕ ਗੈਰ ਨਾਲ ਨਿਕਲ ਜਾਏ, ਇਹ ਮੈਂ ਕਦੀ ਵੀ ਨਹੀਂ ਸਹਾਰ ਸਕਦਾ। ਕੁਝ ਵੀ ਹੋਵੇ ਮੈਂ ਉਸ ਬਦਮਾਸ਼ ਨੂੰ ਜ਼ਰੂਰ ਫੜਾਂਗਾ ਅਤੇ ਇਕ ਵਾਰੀ ਮਜ਼ਾ ਚਖਾ ਦਿਆਂਗਾ' ਉਸ ਨੇ ਮਿਆਨ ਵਿਚ ਪਈ ਹੋਈ ਤਲਵਾਰ ਵਲ ਵੇਖਿਆ, ਉਹ ਉਸ ਨੇ ਰਾਹ ਵਿਚ ਹੀ ਆਉਂਦਿਆਂ ਆਉਂਦਿਆਂਇਕ ਪੱਥਰ ਤੇ ਘਸਾ ਕੇ ਤੇਜ਼ ਕੀਤੀ ਸੀ,'ਅਤੇ ਨਾਜੋ ਨੂੰ ਵੀ ਇਕ ਵਾਰੀ ਮੱਤ ਦਿਆਂਗਾ ਕਿ ਬਾਪ ਦੇ ਆਖੇ ਕਿੱਦਾਂ ਨਹੀਂ ਲਗੀਦਾ। ਇਸ ਨੇ ਤਾਂ ਮੇਰਾ ਨੱਕ ਹੀ ਵੱਢ ਛਡਿਆ

ਹੈ। ਮੈਨੂੰ ਕਾਸੇ ਜੋਗਾ ਛਡਿਆ ਹੀ ਨਹੀਂ ਸੁ। ਪਿੰਡ ਵਾਲੇ ਮੂੰਹ ਵਿਚ ਉਂਗਲਾਂ ਪਾ ਪਾ ਕੇ ਇਹਦੀਆਂ ਗੱਲਾਂ ਕਰਦੇ ਹਨ ਅਤੇ ਜੇ ਕੋਈ ਪੁਛੇ ਕਿ ਉਹ ਕੌਣ ਹੈ ਤਾਂ ਕਹਿੰਦੇ ਹਨ—ਉਸ ਸਰਦਾਰ ਦੀ ਧੀ—ਨਾਂ ਮੇਰਾ ਬਦਨਾਮ ਹੋ ਰਿਹਾ ਹੈ। ਇਹੋ ਜਿਹੀ ਔਲਾਦ ਖੁਣੋਂ ਕੀ ਥੁੜਿਆ ਸੀ। ਜੇਹੀ ਹੋਈ ਤੇਹੀ ਨਾ ਹੋਈ'।

ਸੂਰਜ ਜਾ ਚੁਕਾ ਸੀ ਅਤੇ ਹੁਣ ਚੰਦ੍ਰਮਾ ਆਪਣਾ ਰੰਗ ਵਿਖਾਲਣ ਲਈ ਤਿਆਰ ਹੋ ਬੈਠਾ ਸੀ। ਹਵਾ ਤੇਜ਼ ਹੋ ਗਈ ਅਤੇ ਨਾਲ ਨਾਲ ਠੰਢ ਵੀ ਵਧ ਰਹੀ ਸੀ। ਚਿੱਟੇ ਘੋੜੇ ਵਾਲੇ ਸਵਾਰ ਨੇ ਆਪਣੇ ਸਾਥੀ ਨੂੰ ਕਿਹਾ, 'ਸਾਡਾ ਮਾਲਕ ਵੀ ਕਿੱਡਾ ਜ਼ਿੱਦੀ ਹੈ, ਭਲਾ ਜੇਕਰ ਉਹ ਚਲੀ ਗਈ ਤਾਂ ਕੀ ਹੋਇਆ।'

'ਚੁਪ ਰਹੁ' ਦੂਜੇ ਨੇ ਕਿਹਾ, ਜੇ ਕਿਤੇ ਉਸ ਨੇ ਸੁਣ ਲਿਆ ਤਾਂ ਆਫ਼ਤ ਆ ਜਾਏਗੀ।

ਸਰਦਾਰ ਨੇ ਵੀ ਉਹਨਾਂ ਦੀਆਂ ਗੱਲਾਂ ਸੁਣ ਲਈਆਂ ਅਤੇ ਉਸ ਨੂੰ ਰੋਹ ਚੜ੍ਹ ਗਿਆ—'ਮੈਂ ਜ਼ਿੱਦੀ ਹਾਂ ?' ਉਹ ਕੜਕਿਆ 'ਕਮੀਨਾ, ਨਿਮਕ ਹਰਾਮ, ਕੀ ਤੂੰ ਇਹ ਬਰਦਾਸ਼ਤ ਕਰ ਸਕਦਾ ਹੈਂ ਕਿ ਤੇਰੀ ਧੀ ਕਿਸੇ ਓਪਰੇ ਨਾਲ ਨਿਕਲ ਜਾਏ ?.......... ਮੂੜ੍ਹ ਮਤ, ਨਾ ਅਕਲ ਤੇ ਨਾ ਮੌਤ। ਘਰ ਪੁਜ ਲੈ ਉਹਨਾਂ ਦੇ ਨਾਲ ਹੀ ਤੇਰੀ ਵੀ ਗਤ ਬਣਾਵਾਂਗਾ। ਠੀਕ ਤੁਸੀਂ ਲੋਕ ਗਵਾਰ ਹੀ ਜੇ। ਲੋਕ ਆਂਹਦੇ ਨੇ ਕਿ ਗਵਾਂਢੀ ਦਾ ਰੂਪ ਨਹੀਂ ਆਉਂਦਾ ਮਤ ਤਾਂ ਆ ਹੀ ਜਾਂਦੀ ਹੈ; ਪਰ ਤੁਹਾਨੂੰ ਕਦੇ ਵੀ ਮਤ ਨਹੀਂ ਆਵੇਗੀ, ਭਾਵੇਂ ਕਿੰਨਾ ਚਿਰ ਸਾਡੀਆਂ ਨੌਕਰੀਆਂ ਕਰ ਲਵੋ। ਤੁਹਾਨੂੰ ਮਾਰ ਖਾਣ ਵਿਚ ਇਕ ਸੁਆਦ ਆਉਂਦਾ ਹੈ.......

ਬੇ-ਸ਼ਰਮ ।'

ਉਹ ਗੁੱਸੇ ਵਿਚ ਕਈ ਕੁਝ ਬੋਲ ਗਿਆ। ਨੌਕਰ ਚੁਪ ਚਾਪ ਕਦੀ ਕਦੀ ਇਕ ਦੂਜੇ ਦਾ ਮੂੰਹ ਵੇਖ ਲੈਂਦੇ ਅਤੇ ਫੇਰ ਆਪਣੇ ਨਿੱਕੇ ਨਿੱਕੇ ਖ਼ਿਆਲਾਂ ਦੀ ਦੁਨੀਆਂ ਵਿਚ ਮਸਤ ਹੋ ਜਾਂਦੇ। ਬੇ-ਜ਼ਬਾਨ ਘੋੜੇ ਸਵੇਰ ਦੇ ਹੀ ਆਪਣੇ ਉਤੇ ਭਾਰ ਚੁਕੀ ਆ ਰਹੇ ਸਨ, ਇਸ ਲਈ ਉਹ ਵੀ ਥੱਕ ਗਏ ਸਨ; ਪਰ ਮਾਲਕਾਂ ਦੇ ਛਾਂਟਿਆਂ ਤੋਂ ਡਰਦੇ ਹੋਏ ਚੁਪ ਚਾਪ ਤੁਰੇ ਜਾ ਰਹੇ ਸਨ।

'ਛੇਤੀ ਛੇਤੀ ਤੁਰੋ।' ਸਰਦਾਰ ਨੇ ਕਿਹਾ।

ਮਧਰੇ ਆਦਮੀ ਨੇ ਆਪਣੇ ਘੋੜੇ ਦੀ ਲਗਾਮ ਖਿੱਚੀ ਅਤੇ ਇਕ ਵਾਰੀ ਰਕਾਬਾਂ ਦੇ ਉੱਤੇ ਉਠ ਕੇ ਖਲੋ ਗਿਆ। ਪੰਜੇ ਘੋੜੇ ਹੁਣ ਸੁੱਕੇ ਘਾਹ ਨੂੰ ਪੈਰਾਂ ਥੱਲੇ ਲਿਤਾੜਦੇ ਜਾ ਰਹੇ ਸਨ। ਸਰ ਸਰ ਦੀ ਆਵਾਜ਼ ਨਿਕਲ ਰਹੀ ਸੀ। ਅਨ੍ਹੇਰਾ ਆਪਣਾ ਕਬਜ਼ਾ ਜਮਾਣਾ ਚਾਹੁੰਦਾ ਸੀ; ਪਰ ਉਸ ਦੀ ਚੰਦ ਦੀ ਚਾਨਣੀ ਅਗੇ ਕੋਈ ਵੀ ਪੇਸ਼ ਨਹੀਂ ਸੀ ਜਾਂਦੀ। ਇਸ ਲਈ ਉਹ ਦੂਰ ਦੂਰ ਭੱਜ ਰਿਹਾ ਸੀ। ਦੂਰ ਸਾਰੇ ਦਰਿਆ ਦਾ ਪਾਣੀ ਚੰਦ ਦੀ ਚਾਨਣੀ ਵਿਚ ਚਮਕ ਰਿਹਾ ਸੀ, ਉਸੇ ਉਤੇ ਨਿੱਕੀਆਂ ਨਿੱਕੀਆਂ ਲਹਿਰਾਂ ਉਠ ਰਹੀਆਂ ਸਨ। ਦਰਿਆ ਦੇ ਕੰਢੇ ਤੇ ਕਿਤੇ ਕਿਤੇ ਇਕ ਅੱਧਾ ਦਰਖ਼ਤ ਵੀ ਉਗਿਆ ਹੋਇਆ ਸੀ।

ਉਹਨਾਂ ਦਾ ਰਾਹ ਇਕ ਉੱਚੀ ਨੀਵੀਂ ਜ਼ਮੀਨ ਤੋਂ ਦੀ ਜਾਂਦਾ ਸੀ। ਉਹ ਚੰਦ ਦੀ ਚਾਨਣੀ ਵਿਚ ਪੈਰਾਂ ਦੇ ਨਿਸ਼ਾਨ ਲੱਭਦੇ ਹੋਏ ਤੁਰੇ ਜਾ ਰਹੇ ਸਨ। ਉਹਨਾਂ ਦੇ ਪਰਛਾਵੇਂ ਹੁਣ ਉਹਨਾਂ ਦੇ ਖੱਬੇ ਪਾਸੇ ਵਲ ਸਨ। ਮਧਰੇ ਆਦਮੀ ਨੇ ਆਪਣੇ ਮਾਲਕ ਦੇ

ਪਰਛਾਵੇਂ ਵਲ ਵੇਖਿਆ। ਉਸ ਦੀ ਟੋਪੀ ਅਤੇ ਉਸ ਦੇ ਵਿਚ ਲੱਗਾ ਹੋਇਆ ਇਕ ਖੰਭ ਹਵਾ ਵਿਚ ਹਿਲ ਰਿਹਾ ਸੀ। ਅਜ ਸਵੇਰ ਦੇ ਉਹ ਇਸ ਉਜਾੜ ਵਿਚ ਤੁਰੇ ਜਾ ਰਹੇ ਸਨ; ਅਜੇ ਤਕ ਉਹਨਾਂ ਨੂੰ ਕਿਸੇ ਵੀ ਆਦਮੀ ਦੀ ਸੂਰਤ ਨਹੀਂ ਸੀ ਦਿਸੀ। ਚਿਟੇ ਘੋੜੇ ਵਾਲੇ ਆਦਮੀ ਨੇ ਅਚਾਨਕ ਹੀ ਦਰਿਆ ਵਲ ਵੇਖਿਆ ਅਤੇ ਉਹ ਉੱਚੀ ਅਵਾਜ਼ ਨਾਲ ਬੋਲਿਆ:-

'ਓਹ ਵੇਖ' ਤੇ ਉਸ ਨੇ ਆਪਣੀ ਉਂਗਲੀ ਨਾਲ ਦਰਿਆ ਵਲ ਇਸ਼ਾਰਾ ਕੀਤਾ।

ਸਾਰੇ ਹੀ ਇਕੋ ਵਾਰੀ ਖੜੋ ਗਏ ਅਤੇ ਸਰਦਾਰ ਨੇ ਪੁਛਿਆ, 'ਕੀ ਹੈ?'

'ਓਹ ਦਰਿਆ ਦੇ ਕੰਢੇ ਤੇ ਕੌਣ ਆਦਮੀ ਖਲੋਤੇ ਹਨ?'

'ਕਿਥੇ?'

'ਉਸ ਉਚੇ ਰੁਖ ਦੇ ਲਾਗੇ' ਉਸ ਨੇ ਆਪਣਾ ਹੱਥ ਵਧਾ ਕੇ ਕਿਹਾ।

ਸਰਦਾਰ ਨੇ ਗਹੁ ਨਾਲ ਰੁਖ ਵਲ ਵੇਖਿਆ, 'ਠੀਕ ਉਹੋ ਹੀ ਹਨ......ਛੇਤੀ ਭਜੋ, ਫੜ ਲਓ ਉਸ ਬਦਮਾਸ਼ ਨੂੰ ਵੇਖਿਓ ਕਿਤੇ ਲੁਕ ਨਾ ਜਾਣ।' ਉਸ ਨੇ ਆਪਣੇ ਘੋੜੇ ਨੂੰ ਅਡੀ ਲਾਈ ਤੇ ਬਾਕੀਆਂ ਨੇ ਵੀ ਓਵੇਂ ਹੀ ਕੀਤਾ। ਘੋੜੇ ਹੁਣ ਬਹੁਤ ਤੇਜ਼ ਭਜੇ ਜਾ ਰਹੇ ਸਨ। ਸਰਦਾਰ ਨੇ ਆਪਣੀ ਤਲਵਾਰ ਮਿਆਨ ਵਿਚੋਂ ਧੂਹ ਲਈ ਅਤੇ ਉਸ ਨੂੰ ਉੱਚੀ ਹਵਾ ਵਿਚ ਹਿਲਾਂਦਾ ਜਾ ਰਿਹਾ ਸੀ। 'ਬਦਮਾਸ਼ ਮਕਾਰ,' ਉਹ ਬੋਲਿਆ, 'ਹੁਣ ਤੈਨੂੰ ਸੁਆਦ ਚਖਾਵਾਂਗਾ।' ਉਸ ਨੇ ਚੰਦ ਦੀ ਚਾਨਣੀ ਵਿਚ ਚਮਕ ਰਹੀ ਤੇਜ਼

ਧਾਰ ਵਾਲੀ ਤਲਵਾਰ ਵਲ ਵੇਖਿਆ। 'ਹਾ ਹਾ.....ਹਾ.....ਹਾ' ਉਹ ਉੱਚੀ ਉੱਚੀ ਹਸਿਆ। ਸਰਦਾਰ ਨੇ ਉੱਚੀ ਦਿਤੀ ਲਲਕਾ-ਰਿਆ। ਦਰਿਆ ਦਾ ਕੰਢਾ ਹੁਣ ਕੁਝ ਦੂਰ ਹੀ ਸੀ। ਦੋਵੇਂ ਆਦਮੀ ਹੁਣ ਸਾਫ਼ ਨਜ਼ਰ ਆ ਰਹੇ ਸਨ।

ਮੁਟਿਆਰ ਸਰਦਾਰ ਦੀ ਧੀ ਨਾਜੋ ਨੇ ਆਪਣੇ ਸਾਥੀ ਵਲ ਵੇਖਿਆ। ਉਸ ਦੀਆਂ ਅੱਖਾਂ ਤੋਂ ਹੈਰਾਨੀ ਦੇ ਚਿੰਨ੍ਹ ਪ੍ਰਗਟ ਹੋ ਰਹੇ ਸਨ, ਉਸ ਆਖਿਆ, 'ਬਲੀਜ਼, ਹੁਣ ਕੀ ਕਰੀਏ ?'

ਸਵਾਰ ਹੋਰ ਨੇੜੇ ਆ ਗਏ।

ਉਹ ਚੁਪ ਚਾਪ ਖਲੋਤੇ ਇਕ ਦੂਜੇ ਦੇ ਮੂੰਹ ਵਲ ਵੇਖ ਰਹੇ ਸਨ।

ਨਾਜੋ ਦੀਆਂ ਮੋਟੀਆਂ ਮੋਟੀਆਂ ਅੱਖਾਂ ਕਦੀ ਆ ਰਹੇ ਆਪਣੇ ਪਿਤਾ ਵਲ ਤੇ ਕਦੀ ਉਸ ਦੇ ਪਿਆਰੇ ਬਲੀਜ਼ ਵਲ ਵੇਖਦੀਆਂ, ਬਲੀਜ਼ ਚੁਪ ਚਾਪ ਖੜਾ ਸੀ ਉਸ ਦੀਆਂ ਨਜ਼ਰਾਂ ਨਾਜੋ ਦੇ ਲੰਮੇ ਲੰਮੇ ਕਾਲੇ ਵਾਲਾਂ ਵਿਚ ਗੁਆਚੀਆਂ ਹੋਈਆ ਸਨ।

ਸਵਾਰ ਹੁਣ ਵੀਹਾਂ ਕੁ ਗਜ਼ਾਂ ਤੇ ਸਨ।

'ਨਾਜੋ' ਸਰਦਾਰ ਕੜਕਿਆ, ਉਸ ਦੀ ਆਵਾਜ਼ ਰਾਤ ਦੀ ਚੁਪ ਵਿਚ ਚਾਰੇ ਪਾਸੇ ਧਸ ਗਈ, 'ਨਾਜੋ' ਵਾਰੀ ਵਾਰੀ ਚੌਹਾਂ ਪਾਸਿਆਂ ਤੋਂ ਫੇਰ ਮਧਮ ਮਧਮ ਆਵਾਜ਼ਾਂ ਆਈਆਂ। ਤਲਵਾਰ ਅਗੇ ਨਾਲੋਂ ਜ਼ਿਆਦਾ ਲਿਸ਼ਕ ਰਹੀ ਸੀ। ਘੋੜਿਆਂ ਦੇ ਮੂੰਹ ਉਪਰ ਅਸਮਾਨ ਵਲ ਸਨ।

ਨਾਜੋ ਦਿਆਂ ਕੰਵਲ ਨੈਣਾਂ ਵਿਚੋਂ ਦੋ ਅਥਰੂ ਨਿਕਲੇ, ਉਸ ਦੀਆਂ ਗਲ੍ਹਾਂ ਦੇ ਉਤੋਂ ਦੀ ਵਹਿ ਜ਼ਮੀਨ ਤੇ ਹਰੇ



ਪਿਆਰ

ਹਰੇ ਘਾਹ ਵਿਚ ਸਮਾ ਗਏ ਅਤੇ ਦੂਜਿਆਂ ਦੇ ਆਉਣ ਲਈ ਉਸ ਦੀਆਂ ਗਲ੍ਹਾਂ ਤੇ ਪਤਲੇ ਪਤਲੇ ਰਾਹ ਪਾ ਗਏ। ਸਵਾਰ ਦਸਾਂ ਕੁ ਗਜ਼ਾਂ ਤੇ ਸਨ।

ਨਾਜ਼ੋ ਦੀਆਂ ਅੱਖਾਂ ਵਿਚੋਂ ਦੋ ਹੋਰ ਅਥਰੂ ਉਮਡ ਆਏ ਅਤੇ ਚੰਦ ਦੀ ਚਾਨਣੀ ਵਿਚ ਚਮਕਣ ਲਗੇ। ਉਸ ਦੀਆਂ ਬਾਹਾਂ ਹੌਲੀ ਹੌਲੀ ਉਪਰ ਉਠੀਆਂ ਅਤੇ ਬਲੀਜ਼ ਦੇ ਗਲ ਨਾਲ ਚੰਬੜ ਗਈਆਂ। ਉਚੇ ਦਰਖ਼ਤ ਤੇ ਸੁੱਤੇ ਹੋਏ ਪੰਛੀ ਟਾਪਾਂ ਸੁਣ ਕੇ ਫੜ.....ਫੜ ਕਰਦੇ ਉੱਡ ਗਏ। ਬਲੀਜ਼ ਨੇ ਆਪਣੀ ਬਾਂਹ ਉਸ ਦੇ ਲੱਕ ਦੁਆਲੇ ਪਾ ਦਿੱਤੀ ਅਤੇ ਫੇਰ ਦਰਿਆ ਵਿਚ ਉਤਰ ਗਏ।

'ਫੜ ਲਓ, ਵੇਖਿਓ ਕਿਤੇ ਨਿਕਲ ਨਾ ਜਾਣ।' ਸਰਦਾਰ ਦਾ ਗੁੱਸਾ ਵਧ ਚੁਕਾ ਸੀ। ਉਸ ਦੀਆਂ ਅੱਖਾਂ ਵਿਚੋਂ ਚੰਗਿਆੜੀਆਂ ਨਿਕਲ ਰਹੀਆਂ ਸਨ। ਘੋੜੇ ਕੰਢੇ ਤੇ ਅੱਪੜ ਕੇ ਇਕ ਦਮ ਖਲੋ ਗਏ। ਸਵਾਰਾਂ ਨੇ ਥੱਲੇ ਛਾਲਾਂ ਮਾਰੀਆਂ। ਬਲੀਜ਼ ਇਕੋ ਬਾਂਹ ਨਾਲ ਤਰਦਾ ਜਾ ਰਿਹਾ ਸੀ। ਦਰਿਆ ਵਿਚ ਮੋਟੀਆਂ ਮੋਟੀਆਂ ਲਹਿਰਾਂ ਉਠ ਰਹੀਆਂ ਸਨ।

'ਅਗੇ ਵਧੋ' ਸਰਦਾਰ ਫੇਰ ਬੋਲਿਆ, 'ਨਕਾਰਿਓ !' ਉਹ ਦੋਵੇਂ ਦਰਿਆ ਦਾ ਚੌਥਾ ਹਿੱਸਾ ਤਰ ਚੁਕੇ ਸਨ। ਕੰਢੇ ਤੇ ਖਲੋ ਗਿਆਂ 'ਚੋਂ ਕਿਸੇ ਦਾ ਵੀ ਹੀਆ ਨਹੀਂ ਸੀ ਪੈਂਦਾ ਕਿ ਉਹ ਦਰਿਆ ਵਿਚ ਉਤਰ ਸਕੇ। ਸਰਦਾਰ ਕਚੀਚਆਂ ਖਾ ਰਿਹਾ ਸੀ। ਉਸ ਨੇ ਵਾਰੀ ਵਾਰੀ ਸਾਰੇ ਨੌਕਰਾਂ ਵਲ ਵੇਖਿਆ; ਪਰ ਕੋਈ ਉਹਨਾਂ ਦੇ ਪਿੱਛੇ ਜਾਣ ਲਈ ਤਿਆਰ ਨਹੀਂ ਸੀ ਹੁੰਦਾ। ਘੋੜੇ ਪਾਣੀ ਪੀਣ ਲੱਗ ਪਏ। ਮਧਰਾ ਆਦਮੀ ਕਦੀ ਸਰਦਾਰ ਵਲ

ਵੇਖਦਾ ਤੇ ਕਦੀ ਤਰਦੇ ਜਾ ਰਹੇ ਦੋਹਾਂ ਪ੍ਰੇਮੀਆਂ ਵਲ। ਉਸ ਦੇ ਦਿਲ ਵਿਚ ਵੀ ਦਰਿਆ ਵਾਂਗੂੰ ਨਿੱਕੀਆਂ ਲਹਿਰਾਂ ਉਠ ਰਹੀਆਂ ਸਨ। ਦਰਿਆ ਦੀਆਂ ਲਹਿਰਾਂ ਤਾਂ ਚਾਨਣੀ ਵਿਚ ਚਮਕ ਰਹੀਆਂ ਸਨ; ਪਰ ਉਸ ਦੇ ਦਿਲ ਦੀਆਂ ਲਹਿਰਾਂ ਹਨੇਰੇ ਵਿਚ ਹੀ ਸਨ। ਘੋੜੇ ਕੰਢੇ ਤੋਂ ਹਰਾ ਹਰਾ ਘਾਹ ਚੁਗਣ ਲਗ ਪਏ ਅਤੇ ਕਦੀ ਕਦੀ ਖ਼ੁਸ਼ੀ ਵਿਚ ਆਪਣੀ ਪੂਛ ਵੀ ਹਿਲਾ ਦਿੰਦੇ।

ਤਰ ਰਹੇ ਬਲੀਜ਼ ਅਤੇ ਨਾਜੋ ਵਲ ਵੇਖ ਕੇ ਸਰਦਾਰ ਦਾ ਗ਼ੁੱਸਾ ਵਧ ਗਿਆ। ਨੌਕਰ ਇਕ ਦੂਜੇ ਦੇ ਮੂੰਹ ਵਲ ਵੇਖ ਰਹੇ ਸਨ।

'ਫੜੋ।' ਉਹ ਫੇਰ ਬੋਲਿਆ 'ਨਿਮਕ ਹਰਾਮੋ!'

ਦੋਵੇਂ ਜਣੇ ਦਰਿਆ ਦੇ ਵਿਚਕਾਰ ਪਹੁੰਚ ਚੁਕੇ ਸਨ। ਪਾਣੀ ਤੇਜ਼ ਹੋਣ ਕਰ ਕੇ ਉਹ ਥੱਕ ਗਏ। ਬਲੀਜ਼ ਨੇ ਹੱਥ ਮਾਰਨਾ ਛੱਡ ਦਿਤਾ। ਉਹ ਹੁਣ ਪਾਣੀ ਦੇ ਨਾਲ ਨਾਲ ਹੀ ਜਾ ਰਹੇ ਸਨ। ਨਾਜੋ ਦੇ ਨੱਕ ਵਿਚ ਕੁਝ ਪਾਣੀ ਪੈ ਗਿਆ। ਉਸ ਦੀਆਂ ਬਾਹਾਂ ਢਿਲੀਆਂ ਪੈ ਗਈਆਂ ਅਤੇ ਬਲੀਜ਼ ਉਸ ਨਾਲੋਂ ਵੱਖ ਹੋ ਗਿਆ। ਨਾਜੋ ਨੂੰ ਇਕ ਗ਼ੋਤਾ ਆਇਆ, ਉਸ ਨੇ ਬਾਹਾਂ ਬਲੀਜ਼ ਵਲ ਵਧਾਈਆਂ, ਬਲੀਜ਼ ਨੇ ਉਸ ਨੂੰ ਫੜਨਾ ਚਾਹਿਆ, ਪਰ ਪਾਣੀ ਨੇ ਕੋਈ ਪੇਸ਼ ਨਾ ਜਾਣ ਦਿਤੀ। ਨਾਜੋ ਇਕ ਵਾਰੀ ਫੇਰ ਪਾਣੀ ਦੇ ਥਲੇ ਚਲੀ ਗਈ।

ਆਪਣੀ ਧੀ ਨੂੰ ਇਸ ਤਰ੍ਹਾਂ ਡੁਬਦਿਆਂ ਵੇਖ ਕੇ ਸਰਦਾਰ... ਕੁੜੀ ਦੇ ਪਿਤਾ ਦਾ ਗੁੱਸਾ ਠੰਢਾ ਹੋ ਗਿਆ। ਉਸਦੇ ਅੰਦਰ ਆਪਣੀ ਔਲਾਦ ਵਾਸਤੇ ਪਿਆਰ ਜਾਗਿਆ, ਉਹ ਬੋਲਿਆ, 'ਨਾਜੋ!........ ਮੇਰੀ ਬੱਚੀ! ਆ ਜਾ ਮੈਂ ਤੈਨੂੰ ਕੁਝ ਨਹੀਂ ਕਹਾਂਗਾ।' ਉਸਦਾ ਗਲ

ਭਰ ਆਇਆ। 'ਨਾਜੋ!' ਉਹ ਫੇਰ ਬੋਲਿਆ, 'ਆ ਜਾ, ਮੈਂ ਤੈਨੂੰ ਆਪਣੀ ਹਥੀਂ ਇਸ ਨਾਲ ਤੋਰ ਦਿਆਂਗਾ।'

ਨਾਜੋ ਇਕ ਵਾਰੀ ਫੇਰ ਪਾਣੀ ਦੇ ਬਾਹਰ ਆਈ, ਬਲੀਜ਼ ਨੇ ਉਸ ਦੀ ਇਕ ਬਾਂਹ ਫੜ ਲਈ, ਪਰ ਪਾਣੀ ਤੇਜ਼ ਸੀ, ਮੁਟਿਆਰ ਥਲੇ ਜਾ ਰਹੀ ਸੀ। ਨਾਲ ਨਾਲ ਬਲੀਜ਼ ਵੀ ਥਲੇ ਨੂੰ ਖਿਚੀ ਜਾ ਰਿਹਾ ਸੀ।

ਕੰਢੇ ਤੇ ਖਲੋਤੇ ਸਰਦਾਰ—ਨਹੀਂ, ਕੁੜੀ ਦੇ ਪਿਤਾ, ਦੇ ਹਥੋਂ ਤਲਵਾਰ ਡਿਗ ਪਈ, ਉਸ ਨੇ ਕਮਲਿਆਂ ਵਾਂਗੂ ਦਰਿਆ ਵਿਚ ਛਾਲ ਮਾਰ ਦਿਤੀ।

(ਅਧਾਰ ਤੇ)

## ਹੂਰਾਂ

ਨਿਆਣੇ ਉਸ ਨੂੰ ਮਦਾਰੀ ਆਖਦੇ ਸਨ, ਪਰ ਸਿਆਣਿਆਂ ਦੀ ਨਜ਼ਰ ਵਿਚ ਉਹ ਮਹਾਨ ਮਦਾਰੀ ਰੱਬ ਦੇ ਨਿਕੇ ਜਿਹੇ ਸੁਪਨੇ ਦਾ ਇਕ ਪਾਤਰ ਸੀ। ਰਬ ਸੁਤਾ ਪਿਆ ਹੈ।' ਉਹ ਆਖਦੇ ਸਨ, 'ਇਹ ਬ੍ਰਹਮੰਡ ਉਸ ਦਾ ਸੁਫਨਾ ਹੈ, ਅਤੇ ਉਸ ਦੀ ਦੁਨੀਆਂ ਕੋਈ ਹੋਰ ਹੀ ਹੈ।'

ਉਹਨਾਂ ਨੇ ਮਹਾਨ ਮਦਾਰੀ ਕਦੀ ਨਹੀਂ ਸੀ ਵੇਖਿਆ, ਪਰ ਉਸ ਦਾ ਖੇਲ ਨਿਤ ਵੇਖਦੇ ਸਨ। ਉਹਨਾਂ ਦੀ ਚਾਹ ਜੁਗਾਂ ਤੋਂ ਅਪੂਰਨ ਸੀ। ਪਰ ਉਹ ਇਸ ਮਧਰੇ, ਮਧਰੀ ਪੱਖੀ ਹਾਰ ਸਫੈਦ ਦਾੜ੍ਹੀ ਅਤੇ ਨਿੱਕੀਆਂ ਨਿੱਕੀਆਂ ਗੋਲ ਬਾਜ਼-ਅਖਾਂ ਵਾਲੇ ਮਦਾਰੀ ਨੂੰ ਪ੍ਰਤੱਖ ਵੇਖ ਸਕਦੇ ਸਨ। ਉਸ ਦੀ ਡੰਕ ਨਿਆਣਿਆਂ ਅਤੇ

ਸਿਆਣਿਆਂ ਨੂੰ ਘਰਾਂ 'ਚੋਂ ਗਲੀ ਜਾਂ ਬਜ਼ਾਰ ਵਿਚ ਧੂਹ ਲਿਆ-ਉਂਦੀ ਸੀ। ਉਹ ਉਸ ਦੇ ਜਾਦੂ ਦੇ ਡੰਡੇ ਦੀਆਂ ਬਰਕਤਾਂ ਵੇਖ ਕੇ ਪਰਚ ਜਾਂਦੇ ਸਨ, ਅਤੇ ਮਹਾਨ ਮਦਾਰੀ ਨੂੰ ਵਿਸਾਰਨ ਦੀ ਕੋਸ਼ਿਸ਼ ਕਰਦੇ ਸਨ। ਇਹ ਮਦਾਰੀ ਉਹਨਾਂ ਦੀਆਂ ਅੱਖਾਂ ਸਾਹਮਣੇ ਜ਼ਾਹਰਾ ਸੀ, ਅਤੇ ਭਾਵੇਂ ਉਹ ਫਾਨੀ ਇਨਸਾਨ ਹੀ ਸੀ, ਪਰ ਢੰਗਾ ਸੀ; ਕੁਝ ਕੁ ਉਹਨਾਂ ਜਿਹਾ, ਨਾਲੇ ਦਿਸਦਾ ਸੁਣਦਾ ਅਤੇ ਕਹਿੰਦਾ ਜੁ ਸੀ।

ਉਸ ਦੇ ਇਕੋ ਇਕ ਨਿਕੇ ਜਿਹੇ ਪੁਤਰ ਦਾ ਨਾਂ ਤਾਂ ਕੁਝ ਹੋਰ ਹੀ ਸੀ, ਅਤੇ ਸ਼ਾਇਦ ਹੈ ਵੀ ਨਹੀਂ ਹੀ, ਪਰ ਲੋਕਾਂ ਨੂੰ ਪਲ ਭਰ ਲਈ ਖੁਸ਼ ਕਰਕੇ ਉਹਨਾਂ ਪਾਸੋਂ ਪੈਸੇ ਮੰਗਣ ਵਾਸਤੇ ਉਹ ਉਸ ਨੂੰ ਜਮੂਰਾ ਆਖਦਾ ਸੀ। ਸ਼ਾਇਦ ਉਸ ਦਾ ਨਿਕੇ ਹੁੰਦਿਆਂ ਆਪਣਾ ਨਾਂ ਵੀ ਇਹੋ ਹੀ ਸੀ, ਕਿਉਂਕਿ ਉਸ ਦਾ ਬਾਪੂ ਵੀ ਮਦਾਰੀ ਹੀ ਸੀ। ਉਸ ਨੂੰ ਅਤੇ ਉਸ ਦੇ ਵਡੇਰਿਆਂ ਨੂੰ ਇਸ ਨਾਂ ਦੇ ਅਰਥ ਜਾਨਣ ਦੀ ਲੋੜ ਕਦੀ ਨਹੀਂ ਸੀ ਭਾਸੀ, ਪਰ ਉਹ ਜਾਣਦੇ ਸਨ ਇਸ ਨਾਂ ਨਾਲ ਕੁਝ ਪੈਸੇ ਮੰਗੇ ਜਾ ਸਕਦੇ ਸਨ। ਅਤੇ ਪੈਸੇ ਮੰਗਣਾ ਹੀ ਉਹਨਾਂ ਦੀ ਕਾਰ ਸੀ।

ਮਦਾਰੀ ਸ਼ਹਿਰ ਦੀਆਂ ਭੀੜੀਆਂ ਭੀੜੀਆਂ ਗਲੀਆਂ ਵਿਚ ਜਾ ਕੇ ਲੋਕਾਂ ਨੂੰ ਆਪਣੀਆਂ ਮਦਾਰੀਆਂ ਵਿਖਾਉਂਦਾ। ਉਸ ਦੀ ਬੰਸਰੀ ਅਤੇ ਡੁਗਡੁਗੀ ਦੀ ਅਵਾਜ਼ ਸੁਣ ਕੇ ਨਿਆਣੇ ਅਤੇ ਸਿਆਣੇ ਘਰਾਂ ਵਿਚੋਂ ਨਿਕਲ ਉਸ ਵਲ ਦੌੜਦੇ ਜਿਵੇਂ ਮਾਲਕਣ ਦੀ 'ਆਹ, ਆਹ' ਸੁਣ ਕੇ ਦੂਰ ਨੇੜੇ ਚੁਗਦੇ ਕੁੱਕੜ, ਕੁੱਕੜੀਆਂ ਅਤੇ ਚੂਚੇ ਦਾਣੇ ਚੁਗਣ ਵਾਸਤੇ ਉਸ ਵਲ ਦੌੜਦੇ ਹਨ। ਮਦਾਰੀ ਆਪਣੀਆਂ



ਹੂਰਾਂ

ਮਦਾਰੀਆਂ ਵਿਖਾਉਂਦਾ। ਲੋਕ ਵੇਖਦੇ, ਅਤੇ ਸਭ ਤੋਂ ਪਿਛੋਂ ਜਮੂਰਾ ਹਥ ਜੋੜ ਕੇ ਵੇਖਣ ਵਾਲਿਆਂ ਨੂੰ ਸਲਾਮਾਂ ਕਰਦਾ, ਰਬ ਦਾ ਭੌ ਦੇ ਪੈਸਿਆਂ ਲਈ ਹਥ ਅਡਦਾ। ਕੰਮ ਕਰਨ ਤੋਂ ਮਗਰੋਂ ਵੀ ਆਪਣਾ ਹਕ ਲੈਣ ਵਾਸਤੇ ਉਹ ਰਬ ਦੀ ਗਵਾਹੀ ਜ਼ਰੂਰੀ ਸਮਝਦਾ ਸੀ। ਸ਼ਾਇਦ ਉਸ ਦਾ ਅਤੇ ਉਸਦਿਆਂ ਦਾ ਭਰੋਸਾ ਸੀ ਲੋਕਾਂ ਨੂੰ ਰਬ ਦੇ ਨਾਂ ਤੇ ਦਇਆਵਾਨ ਬਣਾਇਆ ਜਾ ਸਕਦਾ ਸੀ, ਭਾਵੇਂ ਉਹ ਆਪਣੀ ਨਿੱਤ ਵਰਤੋਂ ਵਿਚ ਬੇਲਿਹਾਜ਼, ਖੁਦ ਗਰਜ਼, ਗਰੱਸੂ ਅਤੇ ਲਾਲਚੀ ਹੀ ਸਨ ਅਤੇ ਭਾਈਚਾਰੇ ਵਿਚ ਜੰਮ ਪਲ ਕੇ ਰਹਿੰਦਿਆਂ ਹੋਇਆਂ ਵੀ ਭਾਈ-ਖੋਰ ਹੀ ਸਨ।

ਪੈਸੇ ਦੀ ਮੰਗ ਸੁਣ ਕੇ ਅਧਿਓਂ ਬਹੁਤੇ ਤਮਾਸ਼ਬੀਨ ਤਾਂ ਸਹਿਜੇ ਨਾਲ ਤੁਰ ਜਾਂਦੇ, ਜਿਵੇਂ ਵਕਤ ਦੇ ਬੜੇ ਕਦਰ ਦਾਨ ਹੁੰਦੇ ਹਨ, ਅਤੇ ਇਹੋ ਜਿਹੇ ਵਿਹਲਿਆਂ ਦੇ ਕੰਮਾਂ ਵਿਚ ਦਿਲਚਸਪੀ ਨਹੀਂ ਰਖਦੇ; ਪਰ ਉਹ ਇਸ ਵਾਸਤੇ ਲਗੀ ਭੀੜ ਵਿਚ ਵੜ ਆਏ ਸਨ ਕਿ ਆਮ-ਵਾਕਫ਼ੀ ਵਧਾਉਣੀ ਮਨੁੱਖ ਦਾ ਅਸਲਾ ਗਿਣਦੇ ਸਨ। ਪਰ ਕੁਝ ਥੋੜੇ ਜਿਹੇ ਪੈਸਾ ਪੈਸਾ, ਧੇਲਾ ਧੇਲਾ ਉਸ ਵਲ ਸੁਟ ਦਿੰਦੇ ਅਤੇ ਕਈ ਹਮਾਤੜ ਹਮਦਰਦੀ ਵਜੋਂ ਹੀ ਖੜੋਤੇ ਰਹਿੰਦੇ ਕਿਉਂਕਿ ਅੱਡਿਆਂ ਹਥਾਂ ਵਿਚ ਤਾਂਬੇ ਦਾ ਸਿੱਕਾ ਡਿਗਣ ਤੇ ਜਮੂਰਾ ਆਖਦਾ ਸੀ, 'ਦੇਣ ਵਾਲੇ ਦਾ ਵੀ ਭਲਾ, ਨਾ ਦੇਣ ਵਾਲੇ ਦਾ ਵੀ ਭਲਾ।' ਪਰ ਨਾ ਦੇਣ ਵਾਲਿਆਂ ਦੀਆਂ ਅੱਖਾਂ ਕੁਝ ਕੁਝ ਸ਼ਰਮ ਨਾਲ ਬੰਦ ਹੋ ਜਾਂਦੀਆਂ ਅਤੇ ਧੌਣਾਂ ਸ਼ਰਮ ਨਾਲ ਭਾਰੇ ਹੋਏ ਸਿਰ ਦਾ ਭਾਰ ਨਾ ਸਹਾਰਦੀਆਂ ਹੋਈਆਂ ਅਗਾਂਹ ਨੂੰ ਝੁਕ ਜਾਂਦੀਆਂ। ਉਹ ਤਾਂ ਮੁਫ਼ਤੋ ਮੁਫ਼ਤ ਤਮਾਸ਼ਾ ਵੇਖ ਕੇ ਹੀ ਧੰਨਵਾਦੀ ਸਨ, ਅਤੇ ਮੁਫ਼ਤੇ

ਮੁਫਤ 'ਭਲਾ' ਕਿਵੇਂ ਸਹਾਰ ਸਕਦੇ ਸਨ।

ਕਦੀ ਕਿਸੇ ਗਲੀ ਵਿਚ ਅਤੇ ਕਦੀ ਕਿਸੇ ਬਜ਼ਾਰ ਵਿਚ, ਜਿਥੋਂ ਵੀ ਉਸ ਨੂੰ ਕਾਫੀ ਪੈਸਿਆਂ ਦੀ ਆਸ ਹੁੰਦੀ, ਮਦਾਰੀ ਆਪਣੀ ਸਾਲਾਂ ਬੱਧੀ ਪੁਰਾਣੀ ਤਪੜੀ ਵਿਛਾ ਦਿੰਦਾ। ਤਪੜੀ ਦੇ ਇਕ ਸਿਰੇ ਤੇ ਵੰਝ ਦੀ ਵੰਝਲੀ ਦੇ ਨਾਲ ਇਕ ਡੁਗਡੁਗੀ ਰਖੀ ਹੁੰਦੀ ਸੀ ਅਤੇ ਦੂਸਰੀ ਨੁਕਰੇ ਮੈਲਾ ਅਤੇ ਥਾਂ ਥਾਂ ਟਾਕੀਆਂ ਲਗਿਆਂ ਗੁਣਾਂ ਦਾ ਗੁਥਲਾ, ਜਿਸ ਵਿਚ ਟੁਟੇ ਹੋਏ ਚਾਕੂ, ਤਾਰਾਂ, ਸੂਈਆਂ, ਪਥਰ ਦੇ ਗੋਲ ਗੋਲ ਗੀਟੇ, ਲੋਹੇ ਦੀਆਂ ਗੋਲੀਆਂ, ਲੀਰਾਂ, ਇਕ ਫੁੱਟ ਕੁ ਲੰਮਾ ਟਾਹਲੀ ਦਾ ਗੋਲ ਡੰਡਾ ਜਿਸ ਨੂੰ ਉਹ ਜਾਦੂ ਦਾ ਡੰਡਾ ਆਖਦਾ ਸੀ, ਡਬੇ ਡਬੀਆਂ, ਕਚ ਦੇ ਟੋਟੇ ਅਤੇ ਹੋਰ ਨਿਕੁੜ-ਸੁਕੜ ਹੁੰਦਾ ਸੀ, ਇਹ ਕੁਝ ਉਸ ਦਾ ਸਮਾਨ ਸੀ।

ਉਸ ਦੇ ਤਮਾਸ਼ੇ ਕਾਲੇ ਇਲਮ ਤੋਂ ਲੈ ਕੇ ਹਥ ਦੀ ਸਫਾਈ 'ਚੋਂ ਹੁੰਦੇ ਹੋਏ ਜਮੂਰੇ ਦੇ ਨਾਟਕ ਤਕ ਆ ਅਪੜਦੇ ਸਨ। ਪਰ ਇਹਨਾਂ ਸਾਰੀਆਂ ਮਦਾਰੀਆਂ ਨੂੰ ਸੁਰ ਤਾਲ ਵਿਚ ਵਿਚਰਾਉਣ ਵਾਸਤੇ ਉਸ ਦੀ ਖਬੇ ਹਥ ਵਿਚ ਫੜੀ ਡੁਗਡੁਗੀ ਅਤੇ ਜਾਦੂ ਦਾ ਡੰਡਾ ਆਪਣੀ ਸ਼ਕਤੀ ਲਾਗੂ ਕਰਦੇ ਰਹਿੰਦੇ ਸਨ।

ਇਕ ਦੇ ਦੋ, ਦੋ ਦੇ ਚਾਰ ਅਤੇ ਚਾਰ ਦੇ ਅੱਠ ਰੁਪਏ ਬਣਾਉਣੇ ਤਾਂ ਉਸਦੇ ਖਬੇ ਹਥ ਦਾ ਕਰਤਬ ਸੀ। ਖਬੇ ਹਥ ਦੀ ਤਲੀ ਵਿਚ ਚਾਂਦੀ ਦਾ ਰੁਪਿਆ ਰਖ ਕੇ ਉਹ ਮੁਠ ਮੀਟ ਲੈਂਦਾ, ਦੂਜੇ ਹਥ ਨਾਲ ਜ਼ਮੀਨ ਤੋਂ ਮਿਟੀ ਦੀ ਚੁਟਕੀ ਹੂੰਜਕੇ ਮੁਠ ਵਿਚ ਪਾਕੇ ਉਪਰ ਜਾਦੂ ਦਾ ਡੰਡਾ ਵਾਟਦਾ।.....ਅਤੇ ਰੁਪਿਆ ਇਕ ਤੋਂ ਦੋ ਹੋ ਜਾਂਦਾ। ਇਹ ਕਰਤਬ ਵੇਖ ਕੇ ਕਈ ਸਿਰੜੀ ਬੜਬੜਾਉਂਦੇ, "ਜੇ ਇਦਾਂ ਹੋ ਸਕਦਾ, ਤਾਂ

ਇਸ ਨੂੰ ਮੰਗਣ ਦੀ ਕੀ ਲੋੜ ਸੀ।"

ਮਦਾਰੀ ਰੁਪਏ ਬਣਾਉਂਦਾ, ਪਗ ਪਾੜ ਕੇ ਮੁੜ ਸਾਬਤ ਕਰਦਾ, ਸੂਲਾਂ ਦੇ ਗੁਛੇ ਮੂੰਹ 'ਚੋਂ ਕਢਦਾ, ਡਬੀ ਵਿਚੋਂ ਮੁੰਦਰੀ ਅਲੋਪ ਕਰ ਦਿੰਦਾ ਅਤੇ ਮਾਲਕ ਦੀ ਜੇਬ 'ਚੋਂ ਜਾ ਕਢਦਾ। ਪਰ ਉਸਦੇ ਤਮਾਸ਼ੇ ਦਾ ਸਭ ਤੋਂ ਦਿਲ ਖਿਚਵਾਂ ਹਿਸਾ ਸਭ ਤੋਂ ਅਖੀਰ ਸ਼ੁਰੂ ਹੁੰਦਾ। ਇਹ ਇਕ ਤਰ੍ਹਾਂ ਦਾ ਇਕਾਂਗੀ ਹੁੰਦਾ ਸੀ ਜਿਸ ਦਾ ਦੂਜਾ ਪਾਤਰ ਜਮੂਰਾ ਬਣਦਾ।

ਮਦਾਰੀ ਦਾ ਕੰਮ ਉਸ ਨੇ ਆਪਣੇ ਬਾਪੂ ਤੋਂ ਸਿਖਿਆ ਸੀ ਅਤੇ ਉਸਦੇ ਬਾਪੂ ਨੇ ਆਪਣੇ ਬਾਪੂ ਪਾਸੋਂ, ਇਵੇਂ ਹੀ ਉਹ ਇਹ ਕੰਮ ਆਪਣੇ ਪੁਤ ਜਮੂਰੇ ਨੂੰ ਸਿਖਾ ਰਿਹਾ ਸੀ। ਉਹ ਆਖਦਾ, "ਹੱਛਾ ਪੁਤ ਜਮੂਰਿਆ ਤੇਰਾ ਕੀ ਨਾਂ ਏਂ ?"

"ਜਮੂਰਾ !" ਉਹ ਤਿੱਖੀ ਅਵਾਜ਼ ਵਿਚ ਆਖਦਾ।

"ਜਮੂਰਿਆ, ਭੇਡ ਵਡੀ ਕਿ ਲੇਲਾ ?' ਉਹ ਪੁਛਦਾ।

'ਲੇਲਾ'। ਉਹ ਜਵਾਬ ਦਿੰਦਾ। ਜਿਵੇਂ ਉਹ ਕੋਈ ਤਜਰਬਾ-ਕਾਰ ਜੀਵ ਗਿਆਨੀ ਹੁੰਦਾ ਹੈ, ਅਤੇ ਬਚੇ ਨੂੰ ਮਨੁਖ ਦਾ ਬਾਪ ਸਿਧ ਕਰ ਸਕਦਾ ਹੈ।

'ਗੁਰੂ ਵਡਾ ਕਿ ਚੇਲਾ ?'

'ਚੇਲਾ'।

'ਪਿਉ ਵਡਾ ਕਿ ਪੁੱਤ ?"

'ਪੁਤ'।

ਅਤੇ ਇਸ ਸਚਾਈ ਦੀ ਤਸਦੀਕ ਵਾਸਤੇ ਮਦਾਰੀ ਸੁਆਲ ਕਰਦਾ, 'ਤੂੰ ਵਡਾ ਕਿ ਮੈਂ ?'

"ਮੈਂ !" ਜਮੂਰਾ ਬੇ ਸੰਕਚ ਉਤਰ ਦਿੰਦਾ। ਅਤੇ ਸਾਰੇ ਤਮਾਸ਼ਬੀਨ ਖਿੜ ਖਿੜਾ ਕੇ ਹੱਸ ਪੈਂਦੇ। ਅਤੇ ਮਦਾਰੀ ਆਪਣੇ ਇਸ ਨਿਕੇ ਜਿਹੇ ਇਕਾਂਗੀ ਦਾ ਅਸਰ ਤਮਾਸ਼ਬੀਨਾਂ ਦੇ ਖਿੜ ਰਹੇ ਚਿਹਰਿਆਂ ਤੋਂ ਮਿਣਨ ਦੀ ਕੋਸ਼ਿਸ਼ ਕਰਦਾ।

'ਨਾ ਪੁਤ ਮੈਂ ਵਡਾ'। ਮਦਾਰੀ ਉਸ ਨੂੰ ਸਮਝਾਉਣ ਦਾ ਯਤਨ ਕਰਦਾ ਹੈ।

'ਨਾ ਪੁਤ ਮੈਂ ਵਡਾ।' ਅਗੋਂ ਜਮੂਰਾ ਤੋਤੇ ਵਾਂਗੂੰ ਜਵਾਬ ਦਿੰਦਾ।

'ਨਾ ਪੁਤ ਮੈਂ ਤੇਰਾ ਪਿਓ।'

'ਨਾ ਪੁੱਤ ਮੈਂ ਤੇਰਾ ਪਿਓ।' ਜਮੂਰਾ, ਸੁੱਕੀ ਹੋਈ ਰੋਟੀ ਦੇ ਟੁਕੜੇ ਨੂੰ ਆਪਣੀਆਂ ਨਿੱਕੀਆਂ ਦੁਧ ਦੀਆਂ ਦੰਦੀਆਂ ਨਾਲ ਤੋੜਦਾ ਹੋਇਆ ਅਭੋਲ ਹੀ ਆਖਦਾ।

'ਉਹ ਕਿਦਾਂ ?"

'ਇਹ ਉਨੀ ਸੌ ਚੁਤਾਲੀ ਹੈ।' ਜਮੂਰਾ ਕਹਿੰਦਾ, ਅਤੇ ਸਾਰੇ ਲੋਕੀਂ ਹਸ ਪੈਂਦੇ। ਮਦਾਰੀ ਆਪਣੀ ਸਫਲਤਾ ਤੇ ਖੁਸ਼ ਹੋ ਕੇ ਜਮੂਰੇ ਨੂੰ ਪਿਆਰ ਨਾਲ ਤਾਅਨੇ ਜਿਹੇ ਨਾਲ, ਆਪਣੀ ਅਵਾਜ਼ ਵਿਗਾੜ ਕੇ ਅਤੇ ਕੁਝ ਕੁਝ ਮੂੰਹ ਨੂੰ ਚਿਬ ਖੜਿਬਾ ਕਰਕੇ, 'ਸ਼ਾਵਾਸ਼ੇ ਜਣੀ ਦਿਆ ਬੱਚਿਆ, ਕਹਿ ਦਿੰਦਾ।

ਜਣੀ ਦਿਆ ਬਚਿਆ—ਉਹ ਆਖਦਾ ਅਤੇ ਉਸਦੇ ਸਾਮ੍ਹਣੇ ਵੀਹਾਂ ਕੁ ਸਾਲਾਂ ਦੀ ਇਕ ਮੁਟਿਆਰ ਆ ਜਾਂਦੀ। ਛੇ ਸਾਲ ਪਹਿਲਾਂ ਦਾ ਬੀਤਿਆ ਹੋਇਆ ਜ਼ਮਾਨਾ ਧੁੰਦਲੀਆਂ ਤਸਵੀਰਾਂ ਬਣ ਕੇ ਉਸ ਦੇ ਬੱਤੀਆਂ ਸਾਲਾਂ ਦੇ ਪੁਰਾਣੇ ਦਿਮਾਗ ਦੀਆਂ ਉਗਰ ਦੁਗੜੀਆਂ

ਕੰਧਾਂ ਤੇ ਆਉਂਦਾ ਅਤੇ ਪਲ ਦੀ ਪਲ ਵਿਚ ਹੀ ਮਿਟ ਜਾਂਦਾ। ਉਸ ਦੇ ਅਜ ਦੇ ਖ਼ਿਆਲਾਂ ਦਾ ਅਤੇ ਛੇ ਸਾਲ ਪਹਿਲਾਂ ਦੇ ਖ਼ਿਆਲਾਂ ਦਾ ਜ਼ਮੀਨ ਅਸਮਾਨ ਦਾ ਫਰਕ ਸੀ। ਜ਼ਨਾਨੀਆਂ ਨੂੰ ਉਹ ਕੈਰੀਆਂ ਅੱਖਾਂ ਨਾਲ ਵੇਖਣ ਲਗ ਪਿਆ ਸੀ, 'ਔਰਤ ਸ਼ੈਤਾਨ ਦਾ ਰੂਪ ਹੈ', ਉਸ ਦਾ ਵਿਸ਼ਵਾਸ ਬਣ ਚੁਕਾ ਸੀ; ਮੁਕਤੀ ਹਾਸਲ ਕਰਨ ਵਾਸਤੇ ਉਸ ਤੋਂ ਬਚਣ ਦੀ ਲੋੜ ਹੈ।' ਪਰ ਮੁਕਤੀ ਕੀ ਹੈ ? ਇਸ ਬਾਰੇ ਉਸ ਕਦੀ ਨਹੀਂ ਸੀ ਸੋਚਿਆ। ਜੇ ਸੋਚਦਾ ਵੀ ਤਾਂ ਮਜ਼ਬੀ ਗੋਰਖ ਧੰਦੇ ਵਿਚ ਫਸ ਕੇ ਰਹਿ ਜਾਂਦਾ। ਕਿਉਂਕਿ ਆਪਣੇ ਮਜ਼ਬ ਬਾਰੇ ਉਸ ਨੂੰ ਯਕੀਨ ਨਹੀਂ ਸੀ।

ਉਸ ਦੇ ਵਡੇਰੇ ਸ਼ਾਇਦ ਕਦੀ ਦੇਵੀਆਂ ਦੀ ਪੂਜਾ ਕਰਦੇ ਸਨ। ਕਿਉਂਕਿ ਉਸ ਨੇ ਆਪਣੀ ਕੁਲ ਦੀਆਂ ਕਥਾਵਾਂ ਸੁਣੀਆਂ ਹੋਈਆਂ ਸਨ। ਇਸ ਬਾਰੇ ਉਸ ਨੂੰ ਕੋਈ ਸ਼ਕ ਨਹੀਂ ਸੀ। ਪਰ ਉਸ ਨੇ ਕਈ ਵਡੇਰੇ ਕਬਰਾਂ ਅਤੇ ਪੀਰਾਂ ਦੇ ਜਾਂਦੇ ਵੀ ਸੁਣੇ ਸਨ। ਅਤੇ ਉਸ ਦਾ ਬਾਪੂ ਉਸ ਨੂੰ ਬਾਬਾ ਆਦਮ ਅਤੇ ਮਾਈ ਹਵੱਾ ਦੀਆਂ ਸਾਖੀਆਂ ਵੀ ਸੁਣਾਇਆ ਕਰਦਾ ਸੀ।

ਉਸ ਨੂੰ ਆਪਣੇ ਮਜ਼ਬ ਬਾਰੇ ਕੋਈ ਬਝਵਾਂ ਯਕੀਨ ਨਹੀਂ ਸੀ। ਪਰ ਔਰਤ ਸ਼ੈਤਾਨ ਅਤੇ ਮੁਕਤੀ ਇਹ ਤਿੰਨੇ ਨਾਂਵ ਹੀ ਲੈ ਦੇ ਕੇ ਉਸ ਦੇ ਮਨ ਵਿਚ ਬਾਕੀ ਰਹਿ ਗਏ ਸਨ। ਇਕ ਮਰਦ ਔਰਤ ਹੰਡਾਉਣ ਪਿਛੋਂ ਸਿਰਫ ਮੁਕਤੀ ਦੀ ਹੀ ਆਸ ਰਖ ਸਕਦਾ ਹੈ। ਅਤੇ ਮੁਕਤੀ ਹਾਸਲ ਕਰਨ ਵਾਸਤੇ ਮਦਾਰੀ ਔਰਤ ਦਾ ਤਿਆਗ ਹੀ ਸਿਧਾ ਰਾਹ ਸਮਝ ਸਕਿਆ ਸੀ। ਉਹ ਔਰਤ ਤੋਂ ਬਚਣ ਦੀ ਕੋਸ਼ਿਸ਼ ਕਰਦਾ ਸੀ।

ਉਹ ਗਰੀਬ ਸੀ। ਗਰੀਬ ਦੌਲਤ ਹਾਸਲ ਨਹੀਂ ਕਰ ਸਕਦੇ, ਪਰ ਮੁਕਤੀ ਤਾਂ ਪ੍ਰਾਪਤ ਕਰ ਸਕਦੇ ਹਨ।–ਮੁਕਤੀ ਦੇ ਖਿਆਲ ਨਾਲ ਉਸਦਾ ਗ਼ਮਾਂ ਨਾਲ ਬੁੱਢਾ ਹੋਇਆ ਚਿਹਰਾ ਖਿੜ ਜਾਂਦਾ। ਉਸ ਦੀਆਂ ਅਖਾਂ ਵਿਚ ਇਕ ਚਮਕ ਜਿਹੀ ਆ ਜਾਂਦੀ ਅਤੇ ਉਸ ਨੂੰ ਆਪਣੀ ਰੂਹ ਅਕਾਸ਼ ਵਿਚ ਉਡਦੀ ਜਾਪਦੀ।

ਉਹ ਜ਼ਨਾਨੀ ਜ਼ਾਤ ਤੋਂ ਨਫਰਤ ਕਰਦਾ ਸੀ।

ਅਤੇ ਉਸ ਤੋਂ ਦੂਰ ਰਹਿਣ ਦੀ ਕੋਸ਼ਿਸ਼ ਕਰਦਾ ਸੀ।

ਮਦਾਰੀ ਦੀ ਖ਼ਾਹਸ਼ ਸੀ ਜਮੂਰਾ ਵੀ ਔਰਤ ਦੀ ਦਲਦਲ ਵਿਚ ਨਾ ਖੁਭੇ। ਅਤੇ ਉਹ ਵੀ ਮੁਕਤੀ ਲੈ ਸਕੇ। ਉਹ ਗ਼ਰੀਬ ਸਨ। ਇਸ ਲਈ ਉਹ ਖੁਸ਼ ਸੀ। ਜਿਸ ਰਬ ਨੇ ਅਸਾਂ ਨੂੰ ਮਾਇਆ ਜਾਲ ਵਿਚ ਨਹੀਂ ਸੀ ਫਸਾਇਆ, ਉਹ ਆਪੇ ਔਰਤ ਤੋਂ ਵੀ ਬਚਾਈ ਰਖੇਗਾ, ਉਹ ਆਖਿਆ ਕਰਦਾ ਸੀ, ਅਤੇ ਅਸੀਂ ਮੁਕਤ ਹੋ ਜਾਵਾਂਗੇ। ਉਚਿਆਂ ਉਚਿਆਂ ਮਕਾਨਾਂ ਦੀਆਂ ਬਾਰੀਆਂ ਵਿਚ ਵੇਖ ਕੇ ਉਹ ਇਕ ਫਿਕੀ ਹਾਸੀ ਹਸ ਛਡਦਾ। ਢਿਡ ਦੀ ਅਗ ਨੂੰ ਬਲਦਿਆਂ ਰਖਣ ਵਾਸਤੇ ਰੋਟੀ ਦੀ ਲੋੜ ਹੈ, ਰੋਟੀ ਪੈਸਿਆਂ ਬਾਝ ਨਹੀਂ ਮਿਲਦੀ ਅਤੇ ਪੈਸੇ ਲੋਕਾਂ ਨੂੰ ਖੁਸ਼ ਕੀਤੇ ਬਿਨਾਂ ਹਥ ਨਹੀਂ ਆਉਂਦੇ। ਇਸ ਲਈ ਭਾਵੇਂ ਉਹ ਔਰਤ ਨੂੰ ਚੰਗਾ ਨਹੀਂ ਸੀ ਸਮਝਦਾ, ਫਿਰ ਵੀ ਜਮੂਰੇ ਨੂੰ ਪੁਛਦਾ–

'ਜਮੂਰਿਆ ਤੇਰੀਆਂ ਕਿੰਨੀਆਂ ਕੁ ਵਹੁਟੀਆਂ ਨੇ ?'

'ਦੋ।'

'ਉਹਨਾਂ ਦੇ ਨਾਂ ਕੀ ਕੀ ਨੇ ?'

'ਚਿਣਗੋ, ਮਿਣਗੋ।' ਸਤਾਂ ਸਾਲਾਂ ਦਾ ਜਮੂਰਾ ਜਵਾਬ

ਦਿੰਦਾ ।

'ਉਹਨਾਂ ਨੂੰ ਕੀ ਖਵਾਉਂਦਾ ਹੁੰਨਾ ਏਂ ?'

'ਕਣਕ ਦੀ ਰੋਟੀ।'

'ਆਪ ਕੀ ਖਾਨਾ ਏਂ ?'

'ਛਾਣ ਦੀ ਰੋਟੀ।'

'ਉਹਨਾਂ ਨੂੰ ਕਿਥੇ ਸੁਆਉਨਾ ਹੁੰਨਾ ਏਂ ?'

'ਪਲੰਘ ਤੇ।' ਜਮੂਰਾ ਆਖਦਾ। ਭਾਵੇਂ ਉਸ ਨੇ ਉਸ ਦੇ ਬਾਪੂ ਨੇ ਅਤੇ ਉਸ ਦੇ ਦਾਦੇ ਨੇ ਹਾਲੀ ਪਰਾਲੀ ਤੇ ਸੌਣਾ ਹੀ ਸਿਖਿਆ ਸੀ।

'ਤੇ ਆਪ ?' ਮਦਾਰੀ ਪੁਛਦਾ।

'ਤੂੜੀ ਵਿਚ।' ਹਰ ਵਾਰੀ ਜਮੂਰਾ ਇਵੇਂ ਹੀ ਆਖਦਾ।

'ਕਿਉਂ ?'

"ਮੈਂ ਪਛਮੀ ਵਾ ਭਖਦਾ ਹਾਂ।' ਜਮੂਰਾ ਦਸਦਾ, ਕਿਉਂਕਿ ਉਸ ਨੂੰ ਇਹੋ ਹੀ ਸਿਖਾਇਆ ਗਿਆ ਸੀ। ਉਸ ਦੇ ਪਿਓ ਨੇ ਵੀ ਇਹੋ ਹੀ ਸਿਖਿਆ ਸੀ, ਪਰ ਪਿਓ ਅਤੇ ਪੁਤ ਨੂੰ ਇਸ ਦੇ ਅਰਥ ਨਹੀਂ ਸਨ ਆਉਂਦੇ। ਉਹ ਇੰਨਾ ਹੀ ਜਾਣਦੇ ਸਨ ਕਿ ਲੋਕ ਹਸ ਪੈਂਦੇ ਹਨ। ਉਹਨਾਂ ਦੀ ਜ਼ਿੰਦਗੀ ਦਾ ਮਨੋਰਥ ਲੋਕਾਂ ਨੂੰ ਖੁਸ਼ ਕਰਨਾ ਤੇ ਮੁਕਤ ਹੋਣਾ ਹੀ ਸੀ। ਪਰ ਉਹ ਆਪ ਖੁਸ਼ੀ ਤੋਂ ਵਾਂਜੇ ਹੋਏ ਸਨ। ਜਮੂਰਾ ਪੰਜ ਪੰਜ ਮੰਜ਼ਲੇ ਮਕਾਨਾਂ ਦੀਆਂ ਚੋਟੀਆਂ ਨੂੰ ਮੂੰਹ ਉਤਾਂਹ ਚੁਕੀ ਵੇਖਦਾ ਤੁਰਿਆ ਜਾ ਰਿਹਾ ਹੁੰਦਾ ਅਤੇ ਠੇਡਾ ਵਜਕੇ ਡਿਗ ਪੈਂਦਾ। ਪਰ ਮਦਾਰੀ ਇਹਨਾਂ ਮਕਾਨਾਂ ਵਲ ਨਹੀਂ ਸੀ ਵੇਖਦਾ। ਉਹ ਵੀ ਜਮੂਰੇ ਵਾਂਗੂ ਠੇਡੇ ਖਾ ਚੁਕਾ ਸੀ। ਉਹ ਆਪਣੇ

ਪੈਰਾਂ ਵਲ ਵੇਖਣ ਵਿਚ ਹੀ ਸਵਾਬ ਸਮਝਦਾ ਸੀ। ਉਸਦੇ ਖ਼ਿਆਲਾਂ ਦੀ ਵਿਸ਼ਾਲਤਾ ਉਸ ਦੀਆਂ ਅੱਖਾਂ ਤੋਂ ਲੈ ਕੇ ਉਸ ਦੇ ਪੈਰਾਂ ਦੇ ਅੰਗੂਠਿਆਂ ਦੇ ਨੌਂਹਾਂ ਤਕ ਹੀ ਸੀ। ਮਦਾਰੀ ਨੇ ਇਕ ਵਾਰੀ ਆਪਣੇ ਬਾਪੂ ਤੋਂ ਪੁਛਿਆ ਸੀ, 'ਅਸੀਂ ਗਰੀਬ ਕਿਉਂ ਹਾਂ?' ਤੇ ਜਵਾਬ ਮਿਲਿਆ ਸੀ, 'ਅਸੀਂ ਗੁਲਾਮ ਹਾਂ।' ਕੀਹਦੇ ਗੁਲਾਮ?—ਮਦਾਰੀ ਦਾ ਬਾਪੂ ਇਹ ਨਹੀਂ ਸੀ ਜਾਣਦਾ; ਪਰ ਉਸ ਵੇਲੇ ਉਸ ਦੀਆਂ ਨਿਗਾਹਾਂ ਇਕ ਹਰੇ ਰੰਗ ਦੇ ਬੰਗਲੇ ਵਲ ਉਠੀਆਂ ਸਨ। ਉਸ ਦਾ ਸਰੀਰ ਕੰਬ ਗਿਆ ਸੀ ਤੇ ਮੂੰਹੋਂ ਇਕ ਠੰਢਾ ਸਾਹ ਵੀ ਨਿਕਲਿਆ ਸੀ ਨਾਲ ਹੀ ਹਰੇ ਰੰਗ ਦੇ ਬੰਗਲੇ ਵਿਚੋਂ ਦੋ ਲਾਲ ਸੂਹੇ ਗੋਰੇ ਰੰਗ ਦੇ ਬੱਚੇ, ਨਿਕਰ ਕੋਟਾਂ ਵਿਚ ਵਲ੍ਹੇਟੇ ਹੋਏ ਇਕ ਦੂਜੇ ਦੇ ਪਿਛੇ ਭਜ ਗਏ ਸਨ।

ਜਣੀ ਦਿਆ ਬੱਚਿਆ—ਉਹ ਆਖਦਾ ਤੇ ਉਸਦੇ ਸਾਹਮਣੇ ਵੀਹਾਂ ਕੁ ਸਾਲਾਂ ਦੀ ਇਕ ਮੁਟਿਆਰ ਆ ਜਾਂਦੀ।

ਵੀਹਾਂ ਕੁ ਸਾਲਾਂ ਦੀ ਮੁਟਿਆਰ ਸ਼ਾਨੋਂ, ਇਹਨਾਂ ਦੀ ਟਪਰੀ ਦੇ ਇਕ ਵਾਸੀ ਦੀ ਧੀ ਸੀ। ਮਦਾਰੀ ਪੰਝੀ ਸਾਲਾਂ ਦਾ ਸੀ ਤਾਂ ਸ਼ਾਨੋਂ ਦਾ ਵਿਆਹ ਉਸ ਨਾਲ ਹੋ ਗਿਆ ਸੀ। ਮਦਾਰੀ ਘਟ ਖੁਰਾਕ ਮਿਲਣ ਕਰਕੇ ਸਰੀਰ ਦਾ ਮਾੜਾ ਹੀ ਸੀ ਤੇ ਇਸ ਵਾਸਤੇ ਉਸ ਦੀ ਸ਼ਕਲ ਕੁਝ ਕੋਝੀ ਹੀ ਰਹਿ ਗਈ ਸੀ ਪਰ ਅਜੇ ਸ਼ਾਨੋਂ ਬਰਸਾਤੀ ਮਕਈ ਦੇ ਟਾਂਡੇ ਨਾਲ ਸੂਤ ਕੱਤਦੀ ਛੱਲੀ ਹੀ ਸੀ। ਗਰੀਬ ਵੀ ਸੁਹੱਪਣ ਪਿਆਰਦੇ ਹਨ। ਸ਼ਾਨੋਂ ਸੋਹਣੀ ਸੀ ਮਦਾਰੀ ਉਸ ਨੂੰ ਦਿਲੋਂ ਚਾਹੁੰਦਾ ਸੀ। ਉਸ ਦੀ ਹਰ ਗੱਲ ਮੰਨਦਾ ਸੀ। ਸ਼ਹਿਰੋਂ ਵਾਪਸ ਆਉਂਦਿਆਂ ਹੋਇਆਂ ਉਹ ਸ਼ਾਨੋਂ ਲਈ ਕਦੀ



ਹੂਰਾਂ

ਰੰਗਲੀ ਦਾਤਣ, ਕਦੀ ਸੁਰਮਾ ਤੇ ਕਦੀ ਪੈਸੇ ਵਾਲੀ ਨੌਹਾਂ ਨੂੰ ਲਾਉਣ ਵਾਲੀ ਲਾਲ ਜਿਹੀ ਸ਼ੀਸ਼ੀ ਖਰੀਦ ਲਿਆਉਂਦਾ। ਉਹ ਸ਼ਾਨੋਂ ਨੂੰ ਹਰ ਤਰ੍ਹਾਂ ਖ਼ੁਸ਼ ਰਖਣ ਦੀ ਕੋਸ਼ਸ਼ ਕਰਦਾ। ਛਾਹ ਵੇਲੇ ਤੋਂ ਲੈ ਕੇ ਸੰਧਿਆ ਤਕ ਉਹ ਸ਼ਹਿਰ ਦੀਆਂ ਗਲੀਆਂ ਕੱਛਦਾ ਰਹਿੰਦਾ, ਜ਼ਿਆਦਾ ਤੋਂ ਜ਼ਿਆਦਾ ਪੈਸੇ ਇਕੱਠੇ ਕਰਦਾ ਅਤੇ ਫੇਰ ਸਾਰੇ ਦਿਨ ਦੀ ਕਮਾਈ ਹਸਦਿਆਂ ਹਸਦਿਆਂ ਸ਼ਾਨੋਂ ਦੇ ਹੱਥ ਤੇ ਧਰ ਦਿੰਦਾ।

ਪਿਆਰ ਪੈਸਿਆਂ ਤੋਂ ਨਹੀਂ ਮੁਲ ਵਿਕਦਾ। ਪਿਆਰ ਵਾਸਤੇ ਪਿਆਰ ਦੀ ਲੋੜ ਹੈ। ਪਿਆਰ ਸੁਹਣਪ ਨੂੰ ਵੇਖ ਕੇ ਹੀ ਉਪਜਦਾ ਹੈ, ਸੁਹਣਪ ਪੈਸੇ ਦਾ ਭਾਈ ਬੰਦ ਹੈ।

ਮਦਾਰੀ ਸ਼ਾਨੋਂ ਨੂੰ ਪਿਆਰ ਕਰਦਾ ਸੀ। ਉਹ ਗਰੀਬ ਸੀ। ਖੁਰਾਕ ਪੂਰੀ ਨਹੀਂ ਸੀ ਮਿਲਦੀ, ਉਹ ਕਮਜ਼ੋਰ ਸੀ, ਕੋਝਾ ਸੀ ਪਰ ਠੰਢੇ ਹਵਾ ਦੇ ਇਕੋ ਇਕ ਬੁਲੇ ਨਾਲ ਸਰੂਰ ਵਿਚ ਆ ਜਾਣ ਵਾਲੀ ਸ਼ਾਨੋਂ ਖ਼ੂਬਸੂਰਤੀ ਚਾਹੁੰਦੀ ਸੀ। ਉਸ ਨੂੰ ਮਦਾਰੀ ਦਾ ਵਿੰਗਿਆਂ ਟੇਢਿਆਂ ਵੱਟਾਂ ਵਾਲਾ ਚਿਹਰਾ ਵੇਖ ਕੇ ਡਰ ਲਗਦਾ ਸੀ, ਉਹ ਉਸ ਤੋਂ ਦੂਰ ਭਜ ਜਾਣਾ ਚਾਹੁੰਦੀ ਸੀ, ਉਥੇ ਜਿਥੇ ਮਦਾਰੀ ਵਰਗੇ ਕੋਝੇ ਛੱਡ ਸ਼ੇਰੂ ਵਰਗੇ ਜਵਾਨ ਗੱਜਦੇ ਹੋਣ।

ਸ਼ਾਨੋਂ ਅਜ ਤੋਂ ਛੇ ਸਾਲ ਪਹਿਲਾਂ ਮਦਾਰੀ ਨੂੰ ਛੱਡ ਕੇ ਸ਼ੇਰੂ ਨਾਲ ਤੁਰ ਗਈ ਸੀ। ਜਮੂਰਾ, ਸ਼ਾਨੋਂ ਤੇ ਮਦਾਰੀ ਦਾ ਪੁਤ, ਸੱਤਾਂ ਸਾਲਾਂ ਦਾ ਹੋ ਚੁਕਾ ਸੀ। ਮਦਾਰੀ ਦੇ ਦਿਲ ਤੇ ਕਾਰੀ ਸੱਟ ਵੱਜੀ ਅਤੇ ਉਹ ਔਰਤਾਂ ਨੂੰ ਬੁਰਾ ਜਾਨਣ ਲਗ ਪਿਆ। ਆਪਣੀ ਟੱਪਰੀ ਦੀ ਹਰ ਇਕ ਜ਼ਨਾਨੀ ਨੂੰ ਉਹ ਸ਼ੱਕ ਦੀਆਂ ਨਜ਼ਰਾਂ ਨਾਲ ਵੇਖਦਾ,

ਹਰ ਕਿਸੇ ਵਿਚ ਉਸ ਨੂੰ ਸ਼ਾਨੋਂ ਹੀ ਜਾਪਦੀ ਤੇ ਹਰ ਮਰਦ
ਵਿਚ ਸ਼ੇਰੂ ਨਜ਼ਰੀਂ ਆਉਂਦਾ। ਮਦਾਰੀ ਆਪਣੇ ਜਮੂਰੇ ਨੂੰ ਵੀ
ਮਾਇਆ ਤੋਂ ਤੇ ਜ਼ਨਾਨੀਆਂ ਤੋਂ ਦੂਰ ਰਹਿਣਾ ਸਿਖਾਉਂਦਾ। ਜਮੂਰੇ
ਨੂੰ ਪੈਸਾ ਫੜਾ ਕੇ ਦੂਰ ਸੁਟ ਦੇਣ ਵਾਸਤੇ ਆਖਦਾ। ਨਿੱਕੀਆਂ
ਨਿੱਕੀਆਂ ਕੁੜੀਆਂ ਨਾਲ ਖੇਡਣੋਂ ਵਰਜਦਾ।

ਇਕ ਵਾਰੀ ਜਮੂਰੇ ਨੇ ਪੁਛਿਆ 'ਬਾਪੂ, ਮਾਂ ਕਿਥੇ ਏ ?'

'ਕਾਕਾ ਤੇਰੀ ਮਾਂ ਕੋਈ ਨਹੀਂ ਹੈਗੀ' ਮਦਾਰੀ ਨੇ ਉੱਤਰ
ਦਿੱਤਾ।

'ਕਿਉਂ ? ਮੈਂ ਨਹੀਂ ਊਂ ਤੇਰੇ ਨਾਲ ਬੋਲਣਾ, ਵੇਖ ਖਾਂ
ਮੱਟੀ ਦੀ, ਛਨੋਂ ਦੀ, ਭਾਨੇ ਦੀ ਤੇ ਕਰਤਾਰੇ ਦੀ ਮਾਂ ਹੈਗੀ ਏ, ਤੂੰ
ਮੈਨੂੰ ਵੀ ਇਕ ਮਾਂ ਲਿਆ ਦੇ ਖਾਂ।'

'ਬੀਬੇ ਕਾਕੇ ਮਾਵਾਂ ਨੂੰ ਨਹੀਂ ਯਾਦ ਕਰਿਆ ਕਰਦੇ'
ਮਦਾਰੀ ਜਮੂਰੇ ਦੇ ਨਿੱਕੇ ਨਿੱਕੇ ਹੱਥ ਆਪਣੇ ਖਰਵੇ ਹੱਥਾਂ ਵਿਚ
ਘੁਟਦਾ ਹੋਇਆ ਬੋਲਿਆ।

'ਹਾਂ ਤੇ ਬਾਪੂ ਤੂੰ ਕਿਉਂ ਧਰਤੀ ਮਾਤਾ, ਧਰਤੀ ਮਾਤਾ
ਕਰਦਾ ਰਹਿੰਦਾ ਹੈਂ ?' ਜਮੂਰੇ ਨੇ ਲਾਡ ਨਾਲ ਪੁਛਿਆ।

'ਜਾਹ ਜਾ ਕੇ ਖੇਡ ਇਦਾਂ ਦੀਆਂ ਗੱਲਾਂ ਨਹੀਂ ਕਰੀਦੀਆਂ'
ਮਦਾਰੀ ਨੇ ਗੱਲ ਟਾਲਦਿਆਂ ਹੋਇਆਂ ਕਿਹਾ।

ਇਕ ਵਾਰੀ ਇਕ ਸਾਧੂ ਨੇ ਮਦਾਰੀ ਨੂੰ ਦਸਿਆ ਸੀ ਕਿ
'ਨਿਰਵਾਨ ਹਾਸਲ ਕਰਨੇ ਕਾ ਪਹਿਲਾ ਸਾਧਨ ਔਰਤ ਸੇ ਦੂਰ
ਰਹਿਨਾ ਹੈ, ਔਰ ਦੂਸਰਾ ਸਾਧਨ ਮਾਇਆ ਕੇ ਜਾਲ ਸੇ ਬਚਨਾ
ਹੈ। ਮੋਹ ਮਾਇਆ ਕੇ ਜਾਲ ਕੋ ਤੋੜਨੇ ਕੇ ਲੀਏ ਮਨੁੱਖ ਕ

ਵਿਸ਼ਵਾਸ ਦ੍ਰਿੜ੍ਹ ਹੋਣਾ ਚਾਹੀਏ। ਅਪਨੇ ਚੰਚਲ ਮਨ ਕੋ ਦਬਾ ਕਰ ਰਖਣਾ ਚਾਹੀਏ। ਯਿਹ ਮਨ ਬਹੁਤ ਬਿਕਾਰੀ ਹੈ। ਥਾਏ ਥਾਏ ਪਰ ਲਾਲਚ ਮੇਂ ਆ ਕਰ ਫਿਸਲ ਜਾਤਾ ਹੈ। ਅਪਨੀ ਪਸ਼ੂ ਕਾਮਨਾਓਂ ਪਰ ਕਾਬੂ ਪਾ ਲੇਨੇ ਵਾਲਾ ਮਾਨੁੱਖ ਅਮਰ ਹੋ ਜਾਤਾ ਹੈ।'

* * * * *

ਮਦਾਰੀ ਦਿਨੋਂ ਦਿਨ ਬੁੱਢਾ ਹੋ ਰਿਹਾ ਸੀ। ਜਮੂਰਾ ਜਵਾਨੀ ਵਲ ਛੇਤੀ ਛੇਤੀ ਪੈਰ ਪੁਟ ਰਿਹਾ ਸੀ। ਮਦਾਰੀ ਨੇ ਜਮੂਰੇ ਨੂੰ ਦਸਿਆ ਸੀ ਕਿ ਔਰਤ ਤੋਂ ਬਚਣ ਦਾ ਸੌਖਾ ਢੰਗ, ਉਸ ਨੂੰ ਮਾਂ ਭੈਣ ਸਮਝਣਾ ਹੈ। ਔਰਤ ਦੇ ਪੈਰਾਂ ਵਲ ਵੇਖਣਾ ਚਾਹੀਦਾ ਹੈ ਅਤੇ ਕਦੀ ਵੀ ਉਸ ਦੀਆਂ ਅੱਖਾਂ ਵਿਚ ਤੱਕਣਾ ਨਹੀਂ ਚਾਹੀਦਾ।

ਜਮੂਰਾ ਆਪਣੇ ਬਾਪੂ ਦੀ ਸਿਖਿਆ ਤੇ ਅਮਲ ਕਰਦਾ ਰਿਹਾ। ਉਹਨਾਂ ਦੀ ਟਪਰੀ ਵਿਚ ਬੰਤੋ, ਪਾਰੋ, ਜਾਨਾਂ ਅਤੇ ਕਈ ਹੋਰ ਮੁਟਿਆਰਾਂ ਰਹਿੰਦੀਆਂ ਸਨ। ਜਮੂਰਾ ਉਹਨਾਂ ਨੂੰ ਕਿਸੇ ਇਕ ਦੇ ਚਿਹਰੇ ਤੋਂ ਵੀ ਪਛਾਣ ਕੇ ਨਹੀਂ ਸੀ ਦੱਸ ਸਕਦਾ। ਇਸ ਕੰਮ ਵਾਸਤੇ ਉਸ ਨੂੰ ਉਹਨਾ ਦੇ ਪੈਰਾਂ ਦੀ ਬਨਾਵਟ, ਤੋਰ, ਪੈਰਾਂ ਦੀਆਂ ਉਂਗਲਾਂ ਅਤੇ ਨੌਹਾਂ ਤੋਂ ਕੰਮ ਲੈਣਾ ਪੈਂਦਾ ਸੀ।

ਇਕ ਦਿਨ ਉਹ ਸ਼ਹਿਰੋਂ ਆ ਰਿਹਾ ਸੀ ਤੇ ਨਿਤ ਵਾਂਗੂੰ ਮਦਾਰੀ ਆਪਣੇ ਜਵਾਨ ਪੁਤ ਨੂੰ ਸਿਖਿਆ ਦੇ ਰਿਹਾ ਸੀ—ਪੁਤ, ਇਹ ਦੁਨੀਆ ਫਾਨੀ ਹੈ। ਇਸ ਦੁਨੀਆ ਤੋਂ ਪਿਛੋਂ ਸਵਰਗ ਆਉਂਦਾ ਹੈ, ਜਿਹੜਾ ਬੰਦਾ ਇਸ ਦੁਨੀਆ ਦੇ ਐਸ਼ ਆਰਾਮ ਛਡ ਕੇ ਰਬ ਦੀ ਬੰਦਗੀ ਕਰਦਾ ਹੈ, ਉਹ ਬੰਦਾ ਹੀ ਸਵਰਗਾਂ ਵਿਚ

ਵੜ ਸਕਦਾ ਹੈ ਅਤੇ ਕੋਲ ਇਕ ਸਾਈਂ ਕਹਿੰਦਾ ਸੀ ਕਿ ਜਿਹੜਾ ਇਸ ਜਨਮ ਵਿਚ ਇਸਤ੍ਰੀ ਤਿਆਗ ਕਰੇ, ਉਸ ਨੂੰ ਬਹਿਸ਼ਤਾਂ ਵਿਚ ਹੂਰਾਂ ਮਿਲਦੀਆਂ ਹਨ।'

.....ਹੂਰਾਂ ਮਿਲਦੀਆਂ ਹਨ.....ਜਮੂਰਾ ਸੋਚਾਂ ਵਿਚ ਪੈ ਗਿਆ। ਉਸ ਨੇ ਤਾਂ ਕਿਸੇ ਕੁੜੀ ਦਾ ਮੂੰਹ ਤਕ ਨਹੀਂ ਸੀ ਗਹੁ ਨਾਲ ਤੱਕਿਆ। ਉਹ ਹੂਰਾਂ ਦਾ ਤਸੱਵਰ ਕਿੱਦਾਂ ਕਰ ਸਕਦਾ ਸੀ? 'ਬਾਪੂ! ਜੇਕਰ ਰੱਬ ਦੇ ਬਹਿਸ਼ਤਾਂ ਵਿਚ ਹੂਰਾਂ ਹਨ ਤਾਂ ਦੁਨੀਆ ਤੇ ਔਰਤਾਂ ਦੀ ਕੀ ਲੋੜ ਪਈ ਸੀ?' ਜਮੂਰੇ ਨੇ ਗੰਭੀਰ ਹੋ ਕੇ ਪੁਛਿਆ।

ਮਦਾਰੀ ਕੁਝ ਚਿਰ ਲਈ ਚੁਪ ਹੋ ਗਿਆ। ਉਸ ਨੇ ਜਮੂਰੇ ਦੇ ਸ਼ਾਂਤ ਮੂੰਹ ਵਲ ਵੇਖਿਆ। ਉਸ ਨੇ ਜਮੂਰੇ ਦਾ ਦਿਲ ਪੜ੍ਹਨਾ ਚਾਹਿਆ ਪਰ ਅਸਮਰਥ,ਕਿਉਂਕਿ ਉਹ ਬੁਢਾ ਸੀ ਤੇ ਉਹ ਜਵਾਨ। ਉਹਦਾ ਦਿਲ ਹੋਰ ਤੇ ਉਹਦਾ ਹੋਰ।

'ਕੀ ਹੂਰਾਂ ਔਰਤਾਂ ਦੀ ਕਿਸਮ ਦੀਆਂ ਨਹੀਂ ਹੁੰਦੀਆਂ?" ਜਮੂਰਾ ਫਿਰ ਬੋਲਿਆ।

'ਹਾਂ, ਹੁੰਦੀਆਂ ਹਨ' ਮਦਾਰੀ ਬੋਲਿਆ।

'ਤਾਂ ਜੇਕਰ ਰੱਬ ਬਹਿਸ਼ਤਾਂ ਵਿਚ ਆਪ ਹੀ ਸਾਨੂੰ ਔਰਤ ਵਲ ਲਾਵੇਗਾ ਤਾਂ ਅਸੀਂ ਇਹਨਾਂ ਦੁਨੀਆ ਦੀਆਂ ਔਰਤਾਂ ਨੂੰ ਕਿਉਂ ਨਾ ਛੋਹੀਏ। ਆਖਰ ਜੇਕਰ ਇਹ ਬੰਦੇ ਦੀ ਮੁਕਤੀ ਵਿਚ ਰੁਕਾਵਟ ਹਨ ਤਾਂ ਇਹ ਰੱਬ ਨੇ ਪੈਦਾ ਹੀ ਕਿਉਂ ਕੀਤੀਆਂ, ਨਾਲੇ ਬਾਪੂ ਤੂੰ ਆਪੇ ਕਿਹਾ ਕਰਦਾ ਹੈਂ ਕਿ ਰਬ ਉਹੋ ਕੁਝ ਬਣਾਉਂਦਾ ਤੇ ਕਰਦਾ ਹੈ ਜੋ ਠੀਕ ਹੋਵੇ। ਤਾਂ ਫੇਰ ਇਹ ਔਰਤਾਂ ਬਹਿਸ਼ਤ ਦੇ ਰਾਹ ਵਿ

ਕਿਵੇਂ ਰੋੜਾ ਹੋਈਆਂ ?' ਜਮੂਰੇ ਦੀ ਇਸ ਦਲੀਲ ਦਾ ਜਵਾਬ ਮਦਾਰੀ ਪਾਸ ਕੋਈ ਨਹੀਂ ਸੀ। ਉਸ ਨੇ ਡੁਬ ਰਹੇ ਸੂਰਜ ਵਲ ਇਕ ਸਰਸਰੀ ਨਜ਼ਰ ਨਾਲ ਵੇਖਿਆ ਤੇ ਠੰਢਾ ਸਾਹ ਭਰਿਆ।

'ਬਾਪੂ', ਜਮੂਰਾ ਬੋਲਿਆ, ਕੱਲ ਦੋ ਬਾਬੂ ਗੱਲਾਂ ਕਰਦੇ ਜਾਂਦੇ ਸਨ ਕਿ ਹੂਰਾਂ ਹਾਰਾਂ ਕੋਈ ਨਹੀਂ ਹੁੰਦੀਆਂ। ਇਹ ਤਾਂ ਬੰਦੇ ਦੀਆਂ ਰੰਗੀਨ ਖ਼ਿਆਲੀਆਂ ਨੇ ਅਤੇ ਉਹਨਾਂ ਇਹ ਵੀ ਕਿਹਾ ਸੀ ਕਿ ਜਿਨ੍ਹਾਂ ਬੰਦਿਆਂ ਨੂੰ ਵਹੁਟੀਆਂ ਨਸੀਬ ਨਹੀਂ ਹੁੰਦਿਆਂ, ਉਹ ਬਹਿਸ਼ਤਾਂ ਵਿਚ ਮਿਲਣ ਵਾਲੀਆਂ ਫ਼ਰਜ਼ੀ ਹੂਰਾਂ ਦੇ ਤਸੱਵਰ ਵਿਚ ਹੀ ਆਪਣੇ ਦਿਲ ਦੀ ਖੁਸ਼ੀ ਪੂਰੀ ਕਰ ਲੈਂਦੇ ਹਨ।'

ਮਦਾਰੀ ਨੂੰ ਇਸ ਗੱਲ ਤੇ ਖਿਝ ਆ ਗਈ–ਵਹੁਟੀਆਂ ਨਸੀਬ ਨਹੀਂ ਹੁੰਦੀਆਂ–ਉਸ ਨੂੰ ਆਪਣੀ ਸ਼ਾਨੋ ਯਾਦ ਆ ਗਈ। 'ਜਮੂਰਿਆ!' ਮਦਾਰੀ ਬੋਲਿਆ, ਅਗੇ ਤੋਂ ਮੈਂ ਇਕੱਲਾ ਹੀ ਸ਼ਹਿਰ ਜਾਇਆ ਕਰਾਂਗਾ। ਤੂੰ ਦੋ ਪੱਠਾਂ ਮੁਲ ਲੈ ਲੈ ਤੇ ਬਾਹਰ ਚਰਾਂਦ ਵਿਚ ਚਾਰਦਾ ਰਿਹਾ ਕਰ।' ਮਦਾਰੀ ਨੂੰ ਡਰ ਭਾਸਣ ਲਗ ਪਿਆ ਸੀ ਕਿ ਜੇਕਰ ਜਮੂਰਾ ਨਿਤ ਬਾਬੂਆਂ ਦੀਆਂ ਚਟਪਟੀਆਂ ਗੱਲਾਂ ਸੁਣਦਾ ਰਿਹਾ ਤਾਂ ਉਹ ਜ਼ਰੂਰ ਮੁਕਤੀ ਤੋਂ ਵਾਂਝਿਆਂ ਰਹਿ ਜਾਵੇਗਾ, ਇਸ ਲਈ ਉਸ ਨੇ ਜਮੂਰੇ ਨੂੰ ਇਕ ਬੱਕਰੀ ਤੇ ਇਕ ਪੱਠ ਲੈ ਦਿਤੀ।

ਮਦਾਰੀ ਸਵੇਰੇ ਉਠ ਕੇ ਆਪਣਾ ਗੁਣਾਂ ਦਾ ਗੁਥਲਾ ਤੇ ਤਪੜੀ ਲੈ ਕੇ ਸ਼ਹਿਰ ਨੂੰ ਤੁਰ ਜਾਂਦਾ ਅਤੇ ਜਮੂਰਾ ਬਕਰੀ ਤੇ ਪੱਠ ਨੂੰ ਨਹਿਰ ਵਲ ਲੈ ਤੁਰਦਾ। ਬੱਕਰੀ ਤੇ ਪਠ ਖਤਾਨਾਂ ਵਿਚੋਂ ਹਰਾ ਹਰਾ ਘਾਹ, ਮਲ੍ਹੇ ਚੁਗਦੀਆਂ ਰਹਿੰਦੀਆਂ ਅਤੇ ਜਮੂਰਾ ਕਦੀ ਨਹਿਰ ਵਿਚ ਤਰਨ ਲੱਗ ਪੈਂਦਾ, ਕਦੇ ਕਿਸੇ ਟਾਹਲੀ ਦੀ ਛਾਵੇਂ

ਦੁਪਹਿਰ ਗੁਜ਼ਾਰ ਦਿੰਦਾ। ਬੱਕਰੀ ਕੁਝ ਬੁਢੀ ਹੋ ਚੁਕੀ ਸੀ ਅਤੇ ਪਠ ਹਾਲਾਂ ਦੋ ਸਾਲਾਂ ਦੀ ਹੀ ਸੀ। ਜਦੋਂ ਜਮੂਰਾ ਨਹਿਰ ਵਿਚ ਨ੍ਹਾ ਨ੍ਹਾ ਕੇ ਤੇ ਟਾਹਲੀ ਦੀ ਛਾਵੇਂ ਸੌਂ ਸੌਂ ਕੇ ਥੱਕ ਜਾਂਦਾ ਤਾਂ ਉਹ ਬੇਰੀਆਂ ਨਾਲੋਂ ਹਰੇ ਹਰੇ, ਲਵੇ ਲਵੇ, ਕੂਲੇ ਕੂਲੇ ਪਤੇ ਧਰੂ ਲਿਆਉਂਦਾ ਅਤੇ ਪੱਠ ਨੂੰ ਕੋਲ ਸੱਦ ਕੇ ਖਵਾਉਣ ਲਗ ਜਾਂਦਾ। ਉਸ ਨੂੰ ਪਠ ਦੀ ਕੂਲੀ ਕੂਲੀ ਥੋਬਨੀ ਤੇ ਹਥ ਫੇਰਨ ਵਿਚ ਸਵਾਦ ਜਿਹਾ ਆਉਂਦਾ ਸੀ। ਉਹ ਪੱਠ ਦੇ ਮੁਲੈਮ ਪਿੰਡੇ ਤੇ ਪਿਆਰ ਨਾਲ ਹਥ ਫੇਰਦਾ ਰਹਿੰਦਾ। ਕਦੀ ਕਦਾਈਂ ਜੇਕਰ ਬੁਢੀ ਬਕਰੀ ਪੱਠ ਅਗੇ ਪਏ ਹੋਏ ਕੂਲੇ ਕੂਲੇ ਪਤੇ ਖਾਣ ਆਉਂਦੀ ਤਾਂ ਜਮੂਰਾ ਉਸ ਨੂੰ ਆਪਣੀ ਪਤਲੀ ਜਿਹੀ ਟਾਹਲੀ ਦੀ ਛਮਕ ਨਾਲ ਡਰਾ ਕੇ ਦੂਰ ਕਰ ਦਿੰਦਾ। ਉਸ ਨੂੰ ਬੁਢੀ ਮਰੀਅਲ ਜੇਹੀ ਬਕਰੀ ਚੰਗੀ ਨਹੀਂ ਸੀ ਲਗਦੀ, ਪੱਠ ਦਾ ਨਵਾਂ ਨਵਾਂ ਲਿਸ਼ਕਵਾਂ ਪਿੰਡਾ ਬੁਢੀ ਬਕਰੀ ਦੇ ਮੁਕਾਬਲੇ ਤੇ ਕਿਤੇ ਸੋਹਣਾ ਸੀ।

ਜਮੂਰੇ ਵਲ ਵੇਖ ਕੇ ਉਨ੍ਹਾਂ ਦੀ ਟਪਰੀ ਵਿਚੋਂ ਸੰਤੂ ਨੇ ਵੀ ਦੋ ਬਕਰੀਆਂ ਲੈ ਆਂਦੀਆਂ। ਜਮੂਰਾ ਤੇ ਸੰਤੂ ਦੋਵੇਂ ਜਣੇ ਨਹਿਰ ਦੇ ਕੰਢੇ ਤੇ ਬਕਰੀਆਂ ਚਾਰਦੇ ਰਹਿੰਦੇ ਅਤੇ ਹਸ ਖੇਡ ਕੇ ਦਿਨ ਬਿਤਾ ਦਿੰਦੇ। ਇਕ ਦਿਨ ਜਮੂਰਾ ਸੰਤੂ ਨਾਲੋਂ ਪਹਿਲਾਂ ਨਹਿਰ ਤੇ ਆ ਗਿਆ। ਪਲ ਕੁ ਮਗਰੋਂ ਸੰਤੂ ਦੀਆਂ ਬਕਰੀਆਂ ਉਸ ਦੀ ਵਡੀ ਭੈਣ ਪਾਰੋ ਹਿਕੀ ਲਈ ਆ ਰਹੀ ਸੀ। ਜਮੂਰਾ ਦੂਰੋਂ ਹੀ ਉਸ ਵਲ ਬੜੇ ਗਹੁ ਨਾਲ ਵੇਖਣ ਲਗ ਪਿਆ। ਘੜੀ ਕੁ ਮਗਰੋਂ ਉਸ ਨੂੰ ਆਪਣੇ ਬਾਪੂ ਦੀ ਨਸੀਹਤ–ਔਰਤ ਦੇ ਪੈਰਾਂ ਵਲ ਵੇਖਣਾ ਚਾਹੀਦਾ ਹੈ–ਯਾਦ ਆ ਗਈ। ਉਸ ਨੇ ਮੂੰਹ ਦੂਜੇ ਪਾਸੇ



ਹੂਰਾਂ

ਕਰ ਲਿਆ।

'ਜਮੂਰਿਆ !' ਪਾਰੋ ਨੇ ਜਮੂਰੇ ਕੋਲ ਪੁਜ ਕੇ ਆਖਿਆ।

'ਹਾਂ' ਉਹ ਉਸ ਦੇ ਪੈਰਾਂ ਵਲ ਵੇਖ ਰਿਹਾ ਸੀ।

'ਐਧਰ ਤਕ' ਪਾਰੋ ਬੋਲੀ।

ਜਮੂਰੇ ਨੇ ਨਜ਼ਰਾਂ ਤਾਂਹ ਚੁਕੀਆਂ ਅਤੇ ਉਸ ਨੇ ਪਾਰੋ ਦੀਆਂ ਮੋਟੀਆਂ ਮੋਟੀਆਂ ਅੱਖਾਂ ਵਿਚ ਵੇਖਿਆ। ਜਮੂਰੇ ਨੂੰ ਇਕ ਝੁਣਝੁਣੀ ਜਿਹੀ ਆ ਗਈ। ਉਸ ਦਾ ਸਿਰ ਭੌਂ ਗਿਆ। ਉਸ ਦੇ ਕੰਨਾਂ ਵਿਚ ਆਪਣੇ ਬਾਪੂ ਦੇ ਲਫਜ਼ ਗੂੰਜਣ ਲੱਗ ਪਏ—ਔਰਤ ਤੋਂ ਬਚਣ ਲਈ ਉਸਦੇ ਪੈਰਾਂ ਵਲ ਹੀ ਵੇਖਣਾ ਚਾਹੀਦਾ ਹੈ—ਉਹ ਫੇਰ ਪਾਰੋ ਦੇ ਪੈਰਾਂ ਵਲ ਵੇਖਣ ਲੱਗ ਪਿਆ।

'ਮੇਰੀਆਂ ਬਕਰੀਆਂ ਵੀ ਅਜ ਤੂੰ ਹੀ ਚਾਰ ਦੇ' ਪਾਰੋ ਬੋਲੀ, 'ਸੰਤੂ ਨੂੰ ਅਜ ਸ਼ਹਿਰ ਜਾਣਾ ਪੈ ਗਿਆ ਹੈ ਅਤੇ ਮੁੜਦੀ ਬਾਕੀ ਇਹਨਾਂ ਨੂੰ ਸਾਡੇ ਵਾੜੇ ਡੱਕ ਜਾਈਂ।'

ਜਮੂਰੇ ਨੇ 'ਹੱਛਾ' ਕਿਹਾ ਤੇ ਪਾਰੋ ਵਾਪਸ ਘਰ ਮੁੜ ਗਈ। ਜਮੂਰਾ ਉਸ ਵਾਪਸ ਜਾ ਰਹੀ ਨੂੰ ਬੜੇ ਧਿਆਨ ਨਾਲ ਵੇਖਦਾ ਰਿਹਾ। ਉਸ ਦੇ ਦਿਮਾਗ ਵਿਚ ਪਾਰੋ ਦੀਆਂ ਅੱਖਾਂ ਦੀ ਅਮਿੱਟ ਤਸਵੀਰ ਬਣ ਚੁਕੀ ਸੀ। ਬੁੱਢੇ ਨੇ ਤਾਂ ਔਰਤ ਤੋਂ ਦੂਰ ਰਹਿਕੇ ਮੁਕਤੀ ਲੈ ਲਈ ਪਰ ਔਰਤ ਕਿੱਦਾਂ ਮੁਕਤੀ ਪਾ ਸਕਦੀ ਹੈ ? ਉਹ ਸੋਚ ਰਿਹਾ ਸੀ 'ਕੀ ਮੁਕਤੀ ਸਿਰਫ ਬੰਦਿਆਂ ਲਈ ਹੀ ਬਣੀ ਹੈ ਅਤੇ ਬੁਢੀਆਂ ਲਈ ਨਹੀਂ ?' ਉਸਨੂੰ ਇਸ ਸਵਾਲ ਦਾ ਹਲ ਨਹੀਂ ਸੀ ਮਿਲ ਰਿਹਾ। ਸਾਰੀ ਦਿਹਾੜੀ ਉਹ ਪਾਰੋ ਦੇ ਪੈਰਾਂ ਦੀ ਥਾਂ ਉਸ ਦੀਆਂ ਅੱਖਾਂ ਦੀ ਤਸਵੀਰ ਆਪਣੇ ਦਿਮਾਗ ਵਿਚ ਬਣਾਉਂਦਾ

ਰਿਹਾ। ਹੁਣ ਉਹ ਪਾਰੋ ਨੂੰ ਉਸ ਦੀਆਂ ਅੱਖਾਂ ਵੇਖ ਕੇ ਵੀ ਪਛਾਣ ਸਕਦਾ ਸੀ।

ਸ਼ਾਮ ਨੂੰ ਉਹ ਵਾਪਸ ਟੱਪਰੀ ਵਲ ਆਇਆ ਅਤੇ ਸੰਤੂ ਦੀਆਂ ਬਕਰੀਆਂ ਉਸ ਦੇ ਵਾੜੇ ਵਿਚ ਦੇ ਕੇ ਆਪਣੀ ਝੁਗੀ ਵਲ ਤੁਰ ਗਿਆ। ਅਗੋ ਉਸ ਦਾ ਬਾਪੂ ਵੀ ਬੈਠਾ ਸੀ। ਉਸ ਨੇ ਪੁਛਿਆ।

'ਇਕੱਲੇ ਦਾ ਦਿਲ ਤਾਂ ਨਹੀਂ ਓਦਰ ਜਾਂਦਾ ?'

'ਨਹੀਂ, ਹੁਣ ਨਾਲ ਸੰਤੂ ਜੁ ਹੁੰਦਾ ਏ' ਜਮੂਰੇ ਨੇ ਕਿਹਾ, 'ਪਰ......।'

'ਪਰ ਕੀ ?' ਮਦਾਰੀ ਨੇ ਕਿਹਾ।

ਉਹ ਅਜ ਨਹੀਂ ਸੀ ਆਇਆ। ਪਾਰੋ ਉਹਦੀਆਂ ਬਕਰੀਆਂ ਨਾਲ ਜਾ ਕੇ ਰਲਾ ਆਈ ਸੀ।

'ਪਾਰੋ !' ਮਦਾਰੀ ਨੇ ਹੈਰਾਨ ਹੋ ਕੇ ਪੁਛਿਆ, ਉਹ ਕਿੰਨਾ ਕੁ ਚਿਰ ਤੇਰੇ ਕੋਲ ਖਲੋਤੀ ਸੀ। ਮਦਾਰੀ ਸ਼ੱਕ ਦੀਆਂ ਨਜ਼ਰਾਂ ਨਾਲ ਉਸ ਵਲ ਵੇਖ ਰਿਹਾ ਸੀ।

'ਪਲ ਦੀ ਪਲ, ਤੇ ਫੇਰ ਉਹ ਮੁੜ ਆਈ ਸੀ।'

ਬੁਢਾ ਮਦਾਰੀ ਸੋਚਾਂ ਵਿਚ ਵਹਿ ਗਿਆ। ਉਸ ਨੂੰ ਉਸ ਦੀਆਂ ਸਭ ਕੋਸ਼ਿਸ਼ਾਂ ਨਿਸਫਲ ਜਾਪਣ ਲੱਗ ਪਈਆਂ।

'ਸੰਤੂ ਭਲਕੇ ਆਵੇਗਾ' ਜਮੂਰਾ ਬੋਲਿਆ।

ਮਦਾਰੀ ਦੇ ਦਿਲ ਨੂੰ ਢਾਰਸ ਹੋਈ। ਉਸ ਨੇ ਰੱਬ ਦਾ ਸ਼ੁਕਰ ਕੀਤਾ ਕਿ ਪਾਰੋ ਉਥੇ ਜਮੂਰੇ ਪਾਸ ਬਹੁਤਾ ਚਿਰ ਨਹੀਂ ਸੀ ਠਹਿਰੀ।



ਹੂਰਾਂ

ਦੂਜੇ ਦਿਨ ਫੇਰ ਪਾਰੋ ਬਕਰੀਆਂ ਲੈ ਕੇ ਆਈ। ਅਜ ਉਹ ਕੱਲ ਵਾਂਗੂ ਵਾਪਸ ਨਾ ਗਈ ਸਗੋਂ ਜਮੂਰੇ ਦੇ ਨਾਲ ਹੀ ਬਕਰੀਆਂ ਚਾਰਨ ਲੱਗ ਪਈ। ਪਾਰੋ ਜਮੂਰੇ ਨਾਲ ਗੱਲਾਂ ਕਰਨੀਆਂ ਚਾਹੁੰਦੀ ਸੀ ਪਰ ਜਮੂਰਾ ਉਸ ਤੋਂ ਦੂਰ ਦੂਰ ਭੱਜਦਾ ਸੀ, ਅਖ਼ੀਰ ਦੋਵੇਂ ਜਣੇ ਇਕ ਟਾਹਲੀ ਥਲੇ ਬੈਠ ਗਏ। ਪਾਰੋ ਦਾ ਮੂੰਹ ਟੱਪਰੀ ਵਲ ਸੀ। ਜਮੂਰੇ ਨੇ ਆਪਣਾ ਮੂੰਹ ਨਹਿਰ ਵਲ ਕਰ ਲਿਆ। ਇਕ ਬਕਰੀ ਚਰਦੀ ਚਰਦੀ ਦੂਰ ਨਿਕਲ ਗਈ ਸੀ। ਪਾਰੋ ਭੱਜੀ ਭੱਜੀ ਗਈ ਅਤੇ ਉਸ ਨੂੰ ਛੇਹ ਛੇਹ ਕਰ ਕੇ ਵਾਪਸ ਲਿਆਉਣ ਲੱਗੀ ਪਰ ਬਕਰੀ ਉਸ ਦੇ ਅਗੋ ਭੱਜ ਗਈ। ਬਕਰੀ ਅਗੇ ਅਗੇ ਸੀ ਤੇ ਪਾਰੋ ਪਿਛੇ ਪਿਛੇ। ਬਕਰੀ ਇਕ ਮਲ੍ਹੇ ਦੇ ਉਤੋਂ ਦੀ ਹੋ ਕੇ ਇਕ ਦਮ ਵਾਪਸ ਮੁੜੀ। ਪਾਰੋ ਮੁੜਨ ਲੱਗੀ ਤਾਂ ਉਸ ਦਾ ਪੈਰ ਆਪਣੇ ਘਗਰੇ ਵਿਚ ਅੜ ਗਿਆ ਤੇ ਉਹ ਡਿੱਗ ਪਈ। ਇਕ ਰੋੜ ਉਸ ਦੇ ਮੱਥੇ ਵਿਚ ਖੁਭ ਗਿਆ ਅਤੇ ਲਹੂ ਵਗਣ ਲਗ ਪਿਆ। ਪਾਰੋ ਹਫਦੀ ਹਫਦੀ ਆਈ ਅਤੇ ਜਮੂਰੇ ਦੇ ਸਾਂਮ੍ਹਣੇ ਇਕ ਦਮ ਥੱਕ ਟੁਟ ਕੇ ਲੇਟ ਗਈ।

ਜਮੂਰਾ—ਨਿਰਵਾਰ ਦੇ ਚਾਹਵਾਨ ਮਦਾਰੀ ਦਾ ਪੁੱਤ—ਭੌਰ ਭੌਰਿਆਂ ਵਾਂਗੂ ਪਾਰੋ ਵਲ ਵੇਖ ਰਿਹਾ ਸੀ। ਉਸ ਦੀ ਨਜ਼ਰ ਮੱਥੇ ਵਿਚੋਂ ਵਗ ਰਹੇ ਲਹੂ ਤੋਂ ਹੋ ਕੇ ਪੈਰਾਂ ਵਲ ਨੂੰ ਤੁਰਨ ਲਗੀਆਂ। ਪਾਰੋ ਜ਼ੋਰ ਦਾ ਸਾਹ ਲੈ ਰਹੀ ਸੀ। ਉਸ ਦੀ ਰੰਗ ਬਟੰਗੀ ਲਾਲ ਤੇ ਕਾਲੀ ਕੁੜਤੀ ਦੇ ਬਟਨ ਖੁਲ੍ਹ ਗਏ ਸਨ ਅਤੇ ਉਸ ਦੀ ਕਣਕ ਭਿੰਨੀ ਹਿੱਕ ਧਕ ਧਕ ਕਰ ਰਹੀ ਸੀ। ਜਮੂਰੇ ਦੀ ਨਜ਼ਰ ਅਗੇ ਧੁੰਦ ਸੀ, ਉਸ ਦਾ ਸਰੀਰ ਕੰਬ ਰਿਹਾ ਸੀ। ਉਸ ਦੇ ਦਿਮਾਗ

ਵਿਚ ਕੀੜੀਆਂ ਤੁਰਨ ਲੱਗ ਪਈਆਂ। ਬਹਿਸ਼ਤਾਂ ਦਾ ਨਕਸ਼ਾ ਉਸ ਦੀਆਂ ਅੱਖਾਂ ਅਗੇ ਫਿਰ ਗਿਆ। ਉਸ ਨੂੰ ਕਈ ਜਤੀ ਸਤੀ ਉਥੇ ਬੈਠੇ ਦਿੱਸੇ, ਜਿਨ੍ਹਾਂ ਵਿਚ ਉਹਦਾ ਬਾਪੂ ਵੀ ਸੀ। ਸਾਮ੍ਹਣੇ ਹੂਰਾਂ ਨਾਚ ਕਰ ਰਹੀਆਂ ਸਨ। ਉਹਨਾਂ ਹੂਰਾਂ ਵਿਚ ਉਸ ਨੂੰ ਪਾਰੋ ਦਾ ਰੂਪ ਦਿਸਿਆ। ਉਸ ਦੀ ਅੱਧ ਕਜੀ ਛਾਤੀ ਵਲ ਉਸ ਦਾ ਬਾਪੂ ਬੜੀਆਂ ਸਧਰਾਈਆਂ ਨਜ਼ਰਾਂ ਨਾਲ ਤਕ ਰਿਹਾ ਸੀ।

ਪਾਰੋ ਨੇ ਪੀੜ ਵਿਚ ਹਾਇ ਆਖੀ ਤੇ ਜਮੂਰੇ ਦਾ ਬਹਿਸ਼ਤਾਂ ਦਾ ਚਿੱਤਰ ਅਲੋਪ ਹੋ ਗਿਆ। ਉਸ ਦੇ ਸਾਹਮਣੇ ਪਾਰੋ ਲੰਮੀ ਪਈ ਹੋਈ ਸੀ ਤੇ ਓਵੇਂ ਹੀ ਉਸ ਦੇ ਮੱਥੇ ਵਿਚੋਂ ਲਹੂ ਨਿਕਲ ਰਿਹਾ ਸੀ। ਜਮੂਰੇ ਨੇ ਛੇਤੀ ਨਾਲ ਆਪਣੀ ਪੱਗ ਦਾ ਪੱਲਾ ਪਾੜ ਕੇ ਨਹਿਰ ਵਿਚੋਂ ਗਿੱਲਾ ਕਰ ਪਾਰੋ ਦੇ ਮੱਥੇ ਤੇ ਬੰਨ੍ਹ ਦਿਤਾ। ਟਾਕੀ ਨੂੰ ਗੰਢ ਦੇਣ ਲਗਿਆਂ ਉਹ ਥਲੇ ਝੁਕਿਆ। ਪਾਰੋ ਦਾ ਤੱਤਾ ਤੱਤਾ ਸਾਹ ਉਸ ਦੇ ਮੱਥੇ ਨਾਲ ਵਜਿਆ, ਪੱਟੀ ਬੰਨ੍ਹਾ ਕੇ ਪਾਰੋ ਉਠ ਬੈਠੀ।

ਹੁਣ ਪਾਰੋ ਤੇ ਜਮੂਰਾ ਦੋਵੇਂ ਜਣੇ ਰਲ ਕੇ ਹਰ ਰੋਜ਼ ਬਕਰੀਆਂ ਚਾਰਿਆ ਕਰਦੇ ਸਨ। ਜਮੂਰੇ ਨੇ ਕਦੀ ਵੀ ਆਪਣੇ ਬਾਪੂ ਨੂੰ ਇਹ ਨਹੀਂ ਸੀ ਦਸਿਆ ਕਿ ਸੰਤੂ ਹੁਣ ਨਹੀਂ ਆਇਆ ਕਰਦਾ। ਦਿਨ ਗੁਜ਼ਰਦੇ ਗਏ, ਪਾਰੋ ਤੇ ਜਮੂਰਾ ਇਕ ਦੂਜੇ ਦੇ ਨੇੜੇ ਹੁੰਦੇ ਗਏ। ਜਮੂਰਾ ਪਾਰੋ ਨੂੰ ਆਉਣ ਵਾਲੇ ਬਹਿਸ਼ਤ ਵਿਚ ਮਿਲਣ ਵਾਲੀਆਂ ਹੂਰਾਂ ਤੋਂ ਕੁਰਬਾਨ ਨਹੀਂ ਸੀ ਕਰਨਾ ਚਾਹੁੰਦਾ। ਉਸ ਨੂੰ ਆਪਣੇ ਬੁਢੇ ਬਾਪੂ ਦੀਆਂ ਗੱਲਾਂ ਓਪਰੀਆਂ ਓਪਰੀਆਂ ਜਾਪਦੀਆਂ ਸਨ।



ਹੂਰਾਂ

ਮਦਾਰੀ ਦੀ ਟਪਰੀ ਨੇ ਦੂਜੇ ਕਿਸੇ ਹੋਰ ਥਾਵੇਂ ਜਾ ਕੇ ਡੇਰਾ ਕਰਨਾ ਸੀ। ਲਾਗੇ ਤਾਗੇ ਘਾਹ ਪੱਠਾ ਮੁਕ ਚੁਕਾ ਸੀ। ਮਦਾਰੀ ਨੇ ਤੇ ਜਮੂਰੇ ਨੇ ਅਜੇ ਇਕ ਦੋ ਦਿਨ ਇਸੇ ਪਹਿਲੀ ਥਾਵੇਂ ਹੀ ਕਟਣੇ ਸਨ। ਮਦਾਰੀ ਨੂੰ ਕੁਝ ਦਿਨਾਂ ਤੋਂ ਬੁਖ਼ਾਰ ਆ ਰਿਹਾ ਸੀ। ਉਸ ਦੀ ਛਾਤੀ ਖੰਘ ਦੀ ਜ਼ਿਆਦਤੀ ਕਰ ਕੇ ਸੜਦੀ ਰਹਿੰਦੀ ਸੀ। ਉਸ ਦੀਆਂ ਅੱਖਾਂ ਕੁਝ ਕਮਜ਼ੋਰ ਹੋ ਗਈਆਂ ਸਨ। ਬਹੁਤ ਥੋੜੇ ਜਿਹੇ ਕੰਮ ਕਰਨ ਪਿਛੋਂ ਉਸ ਨੂੰ ਬਹੁਤ ਸਾਹ ਚੜ੍ਹ ਜਾਂਦਾ ਸੀ। ਕਦੀ ਕਦੀ ਉਸ ਨੂੰ ਅਜਿਹਾ ਦੌਰਾ ਪੈਂਦਾ ਕਿ ਉਹ ਘੰਟਿਆਂ ਬੱਧੀ ਬੇਸੁਰਤ ਹੋ ਜਾਂਦਾ। ਜਮੂਰਾ ਉਸਦੀ ਛਾਤੀ ਘੁਟਦਾ, ਤਲੀਆਂ ਝਸਦਾ, ਪਟ ਨੱਪਦਾ ਤੇ ਫੇਰ ਜਾ ਕੇ ਉਸ ਨੂੰ ਕੁਝ ਸੁਰਤ ਆਉਂਦੀ।

ਸ਼ਾਨੋ ਨੂੰ ਗਿਆਂ ਵੀਹ ਸਾਲ ਹੋ ਚੁਕੇ ਸਨ।

ਪਾਰੋ ਦੇ ਮੱਥੇ ਵਿਚੋਂ ਲਹੂ ਨਿਕਲੇ ਨੂੰ ਤਿੰਨਾਂ ਸਾਲਾਂ ਦਾ ਸਮਾਂ ਗੁਜ਼ਰ ਚੁਕਾ ਸੀ।

ਸਵੇਰ ਤੋਂ ਹੀ ਅਸਮਾਨ ਤੇ ਕਾਲੀਆਂ ਕਾਲੀਆਂ ਬਦ-ਲੀਆਂ ਘਿਰ ਆਈਆਂ ਸਨ। ਠੰਢੀ ਠੰਢੀ ਹਵਾ ਦੇ ਬੁੱਲੇ ਝੋਨਿਆਂ ਦੇ ਉਤੋਂ ਦੀ ਹੋ ਕੇ ਸ਼ਹਿਰ ਦੇ ਪੰਜ ਪੰਜ ਮੰਜ਼ਲੇ ਮਕਾਨਾਂ ਦੀਆਂ ਚੋਟੀਆਂ ਨੂੰ ਚੁੰਮ ਕੇ, ਮਦਾਰੀ ਦੀ ਝੁਗੀ ਦੀਆਂ ਕਾਨੀਆਂ ਦੇ ਵਿਚੋਂ ਦੀ ਪੁਣੀਦੇ ਜਾ ਰਹੇ ਸਨ।

ਮਦਾਰੀ ਦੀ ਹਾਲਤ ਕੁਝ ਠੀਕ ਸੀ। ਇਸ ਲਈ ਜਮੂਰਾ ਬਕਰੀਆਂ ਲੈ ਕੇ ਨਹਿਰ ਵਲ ਤੁਰ ਗਿਆ। ਪਾਰੋ ਵੀ ਉਥੇ ਪੁਜੀ ਹੋਈ ਸੀ। ਦੁਪਹਿਰ ਦੇ ਵੇਲੇ ਮੀਂਹ ਪੈ ਗਿਆ। ਚਾਰੇ ਪਾਸੇ ਗਿਟੇ

ਗਿਟੇ ਪਾਣੀ ਖਲੋ ਗਿਆ। ਕਾਨਿਆਂ ਦੀਆਂ ਝੁਗੀਆਂ ਤੇ ਪਈ ਹੋਈ ਮਿੱਟੀ ਧੁਪ ਚੁਕੀ ਸੀ ਤੇ ਉਹ ਸੰਝ ਦੇ ਪਲਾਤੇ ਚਾਨਣੇ ਵਿਚ ਚਮਕ ਰਹੀਆਂ ਸਨ।

ਬੁਢਾ ਮਦਾਰੀ–ਬਿਮਾਰੀ ਦਾ ਸ਼ਿਕਾਰ, ਪਾਟੀ ਹੋਈ ਚਾਦਰ ਦੀ ਬੁਕਲ ਮਾਰੀ ਝੁਗੀ ਦੇ ਬਾਹਰ ਬੈਠਾ ਠੰਢੀ ਹਵਾ ਭਖ ਰਿਹਾ ਸੀ। ਉਸ ਦੀਆਂ ਨਜ਼ਰਾਂ ਦੂਰ ਨਹਿਰ ਵਲ ਗਡੀਆਂ ਸਨ; ਬਕਰੀਆਂ ਸਹਿਜ ਸਹਿਜ ਟਪਰੀ ਵਲ ਨੂੰ ਆ ਰਹੀਆਂ ਸਨ; ਪਰ ਉਹਨਾਂ ਦੇ ਮਗਰ ਆਜੜੀ ਕੋਈ ਨਹੀਂ ਸੀ। ਬਕਰੀਆਂ ਹੋਰ ਨੇੜੇ ਆ ਗਈਆਂ। ਮਦਾਰੀ ਦਾ ਤੌਖਲਾ ਵਧ ਗਿਆ। ਜਮੂਰਾ ਕਿਥੇ ਗਿਆ ? ਉਸ ਨੂੰ ਕੁਝ ਨਹੀਂ ਸੀ ਸੁਝਦਾ। ਉਹ ਖੰਘਦਾ ਖੰਘਦਾ ਉਠਿਆ ਤੇ ਸੰਤੂ ਦੇ ਘਰ ਵਲ ਤੁਰ ਪਿਆ। ਉਸ ਸੰਤੂ ਨੂੰ ਆਵਾਜ਼ ਮਾਰੀ।

'ਦਾਦਾ ਕੀ ਆ' ਸੰਤੂ ਨੇ ਪੁਛਿਆ।

'ਕਾਕਾ ਜਮੂਰਾ ਕਿਥੇ ਗਿਆ ਏ ?' ਮਦਾਰੀ ਦੀ ਖੰਘ ਵਧ ਰਹੀ ਸੀ।

ਉਹ ਬਕਰੀਆਂ ਲੈ ਕੇ ਨਹਿਰ ਤੇ ਗਿਆ ਹੋਣਾ ਏਂ।

ਤੇ ਤੂੰ........ਨਹੀਂ ਗਿਆ। ਮਦਾਰੀ ਨੇ ਹੈਰਾਨ ਹੋ ਕੇ ਪੁਛਿਆ।

'ਨਹੀਂ ਸਾਡੀਆਂ ਬਕਰੀਆਂ ਤਾਂ ਦੋ ਤਿੰਨਾਂ ਸਾਲਾਂ ਤੋਂ ਪਾਰੋ ਚਾਰ ਲਿਆਉਂਦੀ ਹੈ।' ਸੰਤੂ ਨੇ ਦਸਿਆ।

ਮਦਾਰੀ ਦੇ ਪੈਰਾਂ ਥਲਿਓਂ ਧਰਤੀ ਸਰਕਣ ਲਗ ਪਈ। ਉਸ ਦੀਆਂ ਅੱਖਾਂ ਅਗੇ ਹਨੇਰਾ ਪਸਰ ਗਿਆ। ਖੰਘ ਦਾ ਦੌਰਾ



ਹੂਰਾਂ

ਤੇਜ਼ ਹੋ ਚੁਕਾ ਸੀ ਤੇ ਕੁਝ ਠੰਢ ਹੋਣ ਕਰ ਕੇ ਉਸ ਦੀ ਛਾਤੀ ਸੜਨ ਲਗ ਪਈ ਸੀ। ਉਸ ਦੀਆਂ ਲਤਾਂ ਜਵਾਬ ਦੇ ਗਈਆਂ ਉਹ ਉਥੇ ਹੀ ਲੇਟ ਗਿਆ। ਛਾਤੀ ਵਿਚ ਹੋ ਰਹੀ ਦਰਦ ਦੀਆਂ ਚੀਸਾਂ ਨੇ ਉਸ ਨੂੰ ਬੇ-ਸੁਰਤ ਕਰ ਦਿਤਾ।

'ਜਮੂਰਿਆ.........ਪਾਰੋ...........ਮੁਕਤੀ...........।' ਉਹ ਬੁੜਬੁੜਾਇਆ।

ਸੰਤੂ ਦੀਆਂ ਬਕਰੀਆਂ ਆਪਣੇ ਵਾੜੇ ਵਿਚ ਚਲੀਆਂ ਗਈਆਂ ਅਤੇ ਜਮੂਰੇ ਦੀਆਂ ਬਕਰੀਆਂ ਉਹਦੀ ਝੁਗੀ ਵਲ ਤੁਰ ਪਈਆਂ, ਪਰ ਆਜੜੀ ਨਾ ਆਏ।

ਸ਼ਾਨੋ ਨੂੰ ਗਿਆਂ ਵੀਹ ਸਾਲ ਹੋ ਚੁਕੇ ਸਨ।

ਜਮੂਰਾ ਸਵੇਰ ਦਾ ਗਿਆ ਵਾਪਸ ਨਹੀਂ ਸੀ ਆਇਆ।

ਮਦਾਰੀ ਦੀ ਸੜ ਰਹੀ ਛਾਤੀ ਨੂੰ ਨਪ ਘੁਟ ਕੇ ਆਰਾਮ ਪੁਚਾਉਣ ਵਾਲਾ ਕੋਈ ਨਹੀਂ ਸੀ।

ਮੁਕਤੀ......ਇਕ ਮਧਮ ਜਿਹੀ ਆਵਾਜ਼ ਮਦਾਰੀ ਦੇ ਮੂੰਹੋਂ ਨਿਕਲੀ ਅਤੇ ਠੰਢੀ ਹਵਾ ਦੇ ਬੁਲੇ ਨਾਲ ਨਹਿਰ ਵਲ ਨੂੰ ਉਡ ਗਈ। ਮਦਾਰੀ ਸਦਾ ਲਈ ਇਹ ਦੁਨੀਆ ਛੱਡ ਚੁਕਾ ਸੀ।

ਮਦਾਰੀ—ਸੁਤੇ ਹੋਏ ਮਹਾਂ ਮਦਾਰੀ ਰੱਬ, ਮੁਕਤੀ ਦੇ ਦਾਤੇ ਦੇ ਸੁਪਨੇ ਦਾ ਇਕ ਪਾਤਰ ਆਪਣਾ ਪਾਰਟ ਅਦਾ ਕਰ ਚੁਕਾ ਸੀ।

## ਜੀਵਨ ਵਿਚ

ਕਦੀ ਕਦੀ ਜਦੋਂ ਮੈਂ ਉਦਾਸ ਹੋ ਜਾਂਦਾ ਹਾਂ ਤਾਂ ਉਸ ਵੇਲੇ ਕਿਤਾਬਾਂ ਜਾਂ ਰਸਾਲੇ ਹੀ ਮੇਰਾ ਸਾਥ ਦਿਆ ਕਰਦੇ ਹਨ।

ਰਸਾਲਿਆਂ ਜਾਂ ਕਿਤਾਬਾਂ ਤੋਂ ਸ਼ਾਂਤੀ ਹਾਸਲ ਕਰਨੀ ਬੜੀ ਅਸੰਭਵ ਹੈ। ਪਤਾ ਨਹੀਂ ਲੇਖਕ ਆਸ਼ਾਵਾਦੀ ਕਿਉਂ ਨਹੀਂ ਲਿਖਦੇ, ਉਹ ਵੀ ਆਪਣੇ ਹੀ ਰੋਣੇ ਰੋ ਰਹੇ ਹੁੰਦੇ ਹਨ। ਲਿਖਤ ਵਿਚ ਖੰਭ ਟੁਟੀਆਂ ਆਸਾਂ ਅਸਮਾਨ ਵਲ ਵੇਖ ਸਹਿਕ ਰਹੀਆਂ ਹੁੰਦੀਆਂ ਹਨ। ਲਿਖਾਰੀ ਦੀਆਂ ਆਹਾਂ, ਨਾ ਪੂਰੀਆਂ ਹੋਣ ਵਾਲੀਆਂ ਚਾਹਾਂ, ਤਰਲੇ, ਹਾਵੇ ਅਤੇ ਹੰਝੂ ਹੀ ਕਹਾਣੀ ਵਿਚ ਦਿਸ ਰਹੇ ਹੁੰਦੇ ਹਨ। ਇਸ ਹਾਲਤ ਵਿਚ ਕੋਈ ਕਦੀ ਖ਼ੁਸ਼ੀ ਨਹੀਂ ਲੱਭ ਸਕਦਾ; ਪਰ ਫੇਰ ਵੀ ਮੈਂ ਰਸਾਲੇ ਹੀ ਪੜ੍ਹਨ ਲਗ ਜਾਂਦਾ, ਜਦੋਂ ਮੇਰੀ ਤਬੀਅਤ

ਉਦਾਸ ਹੋਵੇ। ਮੈਂ ਆਪਣੀ ਉਦਾਸੀ ਭੁਲ ਕੇ ਲੇਖਕ ਦੀ ਗ਼ਮੀ ਨਾਲ ਖੇਡਣ ਵਿਚ ਬੜਾ ਸੁਆਦ ਲੈਂਦਾ ਹਾਂ।

ਕਈਆਂ ਥਾਵਾਂ ਤੇ ਕਈ ਐਹੋ ਜਹੀਆਂ ਗੱਲਾਂ ਵੀ ਆ ਜਾਂਦੀਆਂ ਹਨ ਕਿ ਬਦੋ ਬਦੀ ਹਾਸਾ ਆ ਜਾਂਦਾ ਹੈ। ਉਸ ਵੇਲੇ ਮੈਂ ਬਹੁਤ ਉੱਚੀ ਉੱਚੀ ਹਸਦਾ ਹਾਂ। ਰੱਜ ਕੇ ਹੱਸਦਾ ਹਾਂ। ਫੇਰ ਜਗਿਆਸ ਨੂੰ ਵੀ ਆਵਾਜ਼ ਦਿੰਦਾ ਹਾਂ। ਉਹ ਆਉਂਦਾ ਹੈ ਤੇ ਮੈਂ ਉਸ ਨੂੰ ਵੀ ਹਸਣ ਲਈ ਕਹਿੰਦਾ ਹਾਂ। ਉਹ ਮੇਰੀ ਆਦਤ ਤੋਂ ਜਾਣੂੰ ਹੈ, ਇਸ ਲਈ ਉਹ ਬੁਲ੍ਹਾਂ ਤੇ ਬਣਾਉਟੀ ਹਾਸਾ ਲਿਆ ਕੇ ਮੈਨੂੰ ਬੇਵਕੂਫ਼ ਬਣਾ ਕੇ ਫੇਰ ਆਪਣੀ ਖੇਡ ਵਿਚ ਰੁਝ ਜਾਂਦਾ ਹੈ ਤੇ ਮੈਂ ਅਗੇ ਪੜ੍ਹਨਾ ਸ਼ੁਰੂ ਕਰ ਦਿੰਦਾ ਹਾਂ।

ਇਕ ਥਾਵੇਂ ਲਿਖਿਆ ਸੀ, "ਉਨ੍ਹੀਵੀਂ ਸਦੀ ਦੇ ਦੂਜੇ ਅੱਧ ਵਿਚ ਸਾਇੰਸ ਦੀਆਂ ਲੱਭੀਆਂ ਸਚਿਆਈਆਂ ਨੇ ਪ੍ਰਤੱਖ ਰੂਪ ਧਾਰਨ ਕਰ ਲਿਆ। ਇਹ ਮਨੁੱਖੀ ਦਿਮਾਗ਼ ਦੀ ਇਕ ਜ਼ਬਰਦਸਤ ਉਲਾਂਘ ਸੀ, ਜਿਸ ਨੇ ਮਨੁਖ ਨੂੰ ਪੁਰਾਣੇ ਅਕੀਦਿਆਂ, ਰਿਵਾਇਤਾਂ ਤੇ ਰਿਵਾਜਾਂ ਦੀ ਸੌੜੀ ਤੇ ਇਕ ਥਾਂ ਖੜ੍ਹਿਆਂ ਤਰੱਕੀ ਹੋਈ ਦੁਨੀਆਂ ਵਿਚੋਂ ਕੱਢ ਕੇ ਇਕ ਬਿਲਕੁਲ ਨਵੀਂ ਤੇ ਆਜ਼ਾਦ ਵਿਚਾਰਾਂ ਵਾਲੀ ਦੁਨੀਆਂ ਵਿਚ ਲੈ ਆਂਦਾ। ਨਿਕੇ ਮੋਟਿਆਂ ਅਕੀਦਿਆਂ ਦਾ ਤਾਂ ਕੀ ਕਹਿਣਾ ਹੋਇਆ ਮਜ਼੍ਹਬ ਤੇ ਰਬ ਵਰਗੀ ਪੁਰਾਣੀ ਤੇ ਸਤਿਕਾਰੀ ਹੋਈ ਸੰਸਥਾ ਨੂੰ ਵੀ ਮਨੁੱਖ ਨੇ ਹਲੂਣ ਦਿਤਾ। ਵਾਲਟੇਅਰ ਵਰਗੇ ਮੰਨੇ ਹੋਏ ਫਿਲਾਸਫਰ ਨੇ ਵੀ ਕਹਿ ਦਿਤਾ, 'ਜਦ ਪਹਿਲਾ ਬਦਮਾਸ਼ ਪਹਿਲੇ ਬੇਵਕੂਫ਼ ਨੂੰ ਪਹਿਲੀ ਵਾਰ ਮਿਲਿਆ ਤਾਂ ਧਰਮ ਹੋਂਦ ਵਿਚ ਆਇਆ।'.......ਮੈਨੂੰ ਵਾਲਟੇਅਰ ਦੀ ਇਹ ਗੱਲ ਪੜ੍ਹ ਕੇ ਹਾਸਾ

ਆ ਗਿਆ, ਮੈਂ ਉੱਚੀ ਉੱਚੀ ਹਸਣ ਲਗ ਪਿਆ—ਹਸਦਿਆਂ ਹਸਦਿਆਂ ਮੈਂ ਅਗੇ ਵਾਂਗੂੰ ਜਗਿਆਸ ਨੂੰ ਸਦਿਆ ਅਤੇ ਕਿਹਾ, 'ਵੇਖ ਵਾਲਟੇਅਰ ਕੀ ਲਿਖਦਾ ਹੈ।' ਰਸਾਲਾ ਉਸ ਦੇ ਹੱਥ ਦਿਤਾ ਅਤੇ ਉਹ ਸਹਿਜੇ ਸਹਿਜੇ ਪੜ੍ਹਨ ਲਗਾ।

ਜੇ ਵਡੇ ਵਡੇ ਫਿਲਾਸਫਰ ਹੀ ਇਕ ਉੱਚੀ ਹਸਤੀ, ਰਬ ਨੂੰ ਨਹੀਂ ਮੰਨਦੇ ਤਾਂ ਦੂਜਿਆਂ ਦਾ ਕੀ ਹਾਲ ਹੋਵੇਗਾ। ਇਹ ਸਭ ਕਸੂਰ ਸਾਇੰਸ ਦਾ ਹੀ ਹੈ। ਇਨ੍ਹਾਂ ਨੇ ਥੋੜੀ ਜੇਹੀ ਖੋਜ ਕਰ ਲਈ ਤੇ ਬਸ ਰਬ ਹੀ ਬਣ ਬੈਠੇ। ਇਹ ਕਹਿੰਦੇ ਹਨ ਦੁਨੀਆਂ ਐਟਮ ਦੀ ਬਣੀ ਹੋਈ ਹੈ,ਪਰ ਇਹ ਐਟਮ ਦੇ ਬਣਾਉਣ ਵਾਲਾ ਕੌਣ ਹੈ? ਉਹ ਜ਼ਰੂਰ ਰਬ ਹੀ ਹੈ। ਹੋਰ ਚੀਜ਼ਾਂ ਤਾਂ ਭਲਾ ਬਣ ਹੀ ਗਈਆਂ ਸਹੀ, ਪਰ ਜੀਵਾਂ ਵਿਚ ਚੇਤਨ ਸ਼ਕਤੀ ਕਿਥੋਂ ਆ ਗਈ? ਸਾਇੰਸ-ਦਾਨ ਝੂਠੇ ਹਨ—ਇਹ ਕੋਰਾ ਝੂਠ ਹੈ।

ਮੈਂ ਪੜ੍ਹ ਰਿਹਾ ਸਾਂ ਕਿ ਗਲੀ ਵਿਚੋਂ ਕਿਸੇ ਮੇਰਾ ਨਾਂ ਲੈ ਕੇ ਆਵਾਜ਼ ਦਿਤੀ। ਮੈਂ ਆਵਾਜ਼ ਤੋਂ ਹੀ ਅਨੁਮਾਨ ਲਾ ਲਿਆ ਕਿ ਜਗਿਆਸ ਦਾ ਮਾਸਟਰ ਉਸ ਨੂੰ ਪੜ੍ਹਾਉਣ ਆਇਆ ਹੈ। ਮੈਂ ਜਗਿਆਸ ਨੂੰ ਆਵਾਜ਼ ਦਿਤੀ, ਪਰ ਉਹ ਬਾਹਰ ਖੇਡਣ ਗਿਆ ਹੋਇਆ ਸੀ। ਮੈਨੂੰ ਗੁੱਸਾ ਆ ਗਿਆ। ਕਈ ਵਾਰੀ ਮੈਂ ਕਹਿ ਚੁਕਾ ਹਾਂ ਕਿ ਜਦੋਂ ਮਾਸਟਰ ਨੇ ਆਉਣਾ ਹੋਵੇ ਤਾਂ ਬਾਹਰ ਨਾ ਜਾਇਆ ਕਰ ਪਰ ਪਤਾ ਨਹੀਂ ਇਸ ਨੂੰ ਕਿਉਂ ਨਹੀਂ ਸਮਝ ਆਉਂਦੀ। ਚਛਾ ਆ ਲਵੇ ਮੈਂ ਇਸ ਵਾਰੀ ਜ਼ਰੂਰੀ ਕੁਟਾਂਗਾ। ਮੈਂ ਦਿਲ ਵਿਚ ਖਿਝਦਾ ਹੋਇਆ ਉਠਿਆ ਅਤੇ ਮੇਜ਼ ਤੋਂ ਮਿੱਟੀ ਝਾੜ ਕੇ ਉਤੇ ਮੈਲਾ ਜਿਹਾ ਮੇਜ਼ ਪੋਸ਼ ਵਿਛਾਇਆ। ਮੇਜ਼ ਪੋਸ਼ ਤੇ ਥਾਂ ਥਾਂ ਸਿਆਹੀ ਦੇ

ਦਾਗ ਲਗੇ ਹੋਏ ਸਨ। ਇਕ ਨੁਕਰੋਂ ਪਾਟਾ ਹੋਇਆ ਸੀ। ਦੋ ਕੁਰਸੀਆਂ ਵੀ ਮੇਜ਼ ਕੋਲ ਰਖ ਦਿਤੀਆਂ ਅਤੇ ਬਾਰੀ ਵਿਚੋਂ ਥਲੇ ਨੂੰ ਝਾਕਿਆ, ਮਾਸਟਰ ਨੂੰ ਉਪਰ ਆ ਜਾਣ ਵਾਸਤੇ ਕਿਹਾ।

ਉਹ ਉਪਰ ਆ ਗਿਆ ਅਤੇ ਇਕ ਕੁਰਸੀ ਤੇ ਬੈਠ ਗਿਆ। ਮੈਂ ਪੁਛਿਆ 'ਜਗਿਆਸ ਕਿਹੋ ਜਿਹਾ ਪੜ੍ਹਦਾ ਹੈ?'

'ਬਹੁਤ ਅੱਛਾ ਹੈ।'

'ਪਾਸ ਹੋ ਜਾਇਗਾ?'

'ਹਾਂ! ਬੜੀ ਚੰਗੀ ਤਰ੍ਹਾਂ, ਲਾਇਕ ਲੜਕਾ ਹੈ।'

ਇਹ ਸੁਣ ਕੇ ਮੇਰਾ ਗੁਸਾ ਘਟ ਗਿਆ, ਬੱਚਾ ਜੁ ਹੋਇਆ ਬੱਚਿਆਂ ਨੂੰ ਖੇਡ ਹੀ ਪਿਆਰੀ ਹੁੰਦੀ ਹੈ। ਵੱਡਾ ਹੋ ਕੇ ਆਪੇ ਸਮਝ ਜਾਇਗਾ।

ਏਨੇ ਨੂੰ ਜਗਿਆਸ ਆ ਗਿਆ ਅਤੇ ਮਾਸਟਰ ਨੇ ਉਸ ਨੂੰ ਸਵਾਲ ਲਿਖਾਇਆ, 'ਏਕ ਲਾਖ ਪਚਾਨਵੇਂ ਹਜ਼ਾਰ ਨੌਂ ਸੌ ਪਾਂਚ ਰੁਪਏ, ਦੋ ਆਨੇ ਆਠ ਪਾਈ ਕਾ ਸੂਦ ਸਵਾ ਦੋ ਸਾਲ ਕਾ, ਸਾੜ੍ਹੇ ਤੀਨ ਰੁਪਏ ਫੀ ਸਦੀ ਫੀ ਸਾਲ ਕੇ ਹਿਸਾਬ ਸੇ ਦਰਿਆਫਤ ਕਰੋ।'

ਮੈਂ ਐਨੀ ਰਕਮ ਸੁਣ ਕੇ ਡਰ ਗਿਆ। ਕੀ ਏਡੀਆਂ ਵੱਡੀਆਂ ਰਕਮਾਂ ਕਦੇ ਕਿਸੇ ਪਾਸ ਹੁੰਦੀਆਂ ਨੇ ਵੀ ਕਿ ਜਗਿਆਸ ਵਰਗਿਆਂ ਮੁੰਡਿਆਂ ਨੂੰ ਝੁਠਾਣ ਵਾਸਤੇ ਲਿਖੀਆਂ ਜਾਂਦੀਆਂ ਹਨ? ਜੇ ਕਿਤੇ ਮੇਰੇ ਪਾਸ ਏਨੀ ਵੱਡੀ ਰਕਮ ਹੋਵੇ! ਉਹ ਦੋ ਆਨੇ ਅਠ ਪਾਈ ਮੈਂ ਚਲੋ ਛਡ ਦਿੰਦਾ ਹਾਂ। ਬਾਕੀ ਦੀ ਰਕਮ ਮੇਰੇ ਪਾਸ ਹੋਵੇ ਤਾਂ.....! ਮੈਂ ਬੜਾ ਅਮੀਰ ਹੋਵਾਂ। ਫੇਰ ਇਸ ਤੰਗ ਜੇਹੇ ਮਕਾਨ ਵਿਚ ਨਾ ਰਿਹਾ ਕਰਾਂ। ਮਜੀਠਾ ਰੋਡ ਤੇ ਇਕ ਆਲੀਸ਼ਾਨ ਕੋਠੀ

ਬਣਾਵਾਂ। ਨੌਕਰ ਹੋਣ, ਕੋਈ ਮੇਰੇ ਬੂਟ ਲੈ ਆਵੇ, ਕੋਈ ਸੋਟੀ ਫੜ ਲਿਆਵੇ ਤੇ ਕੋਈ ਮੈਨੂੰ ਕੋਟ ਦੀ ਜੇਬ ਵਿਚੋਂ ਐਨਕ ਕਢ ਦੇਵੇ। ਮੈਂ ਤਿਆਰ ਹੋ ਕੇ ਕਾਰ ਵਿਚ ਬੈਠ ਕੇ ਸੈਰ ਕਰਨ ਜਾਇਆ ਕਰਾਂ। ਲੋਕੀ ਮੈਨੂੰ ਝੁਕ ਝੁਕ ਕੇ ਸਲਾਮਾਂ ਕਰਨ। ਮੈਂ ਫੇਰ ਇਕ ਅਡ ਥਾਵੇਂ ਬੈਠ ਕੇ ਲਿਖਿਆ ਕਰਾਂ ਅਤੇ ਮੈਂ ਇਕ ਵੱਡਾ ਭਾਰਾ ਲਿਖਾਰੀ ਬਣ ਜਾਵਾਂ। ਮੇਰੀ ਲਿਖਤ ਵਿਚ ਖੁਸ਼ੀਆਂ ਹੀ ਖੁਸ਼ੀਆਂ ਹੋਇਆ ਕਰਨਗੀਆਂ। ਮੈਂ ਹੋਰ ਲੇਖਕਾਂ ਵਾਂਗੂੰ ਕਦੀ ਰੋਣੇ ਨਾ ਰੋਇਆ ਕਰਾਂਗਾ। ਮੇਰੀ ਕਹਾਣੀ ਵਿਚ ਇਕ ਅਨੋਖਾ ਰਸ ਭਰਿਆ ਹੋਵੇਗਾ। ਬੱਚੇ ਬੱਚੇ ਦੇ ਮੂੰਹ ਤੇ ਮੇਰਾ ਨਾਂ ਹੋਵੇਗਾ। ਸਭ ਮੈਨੂੰ ਜਾਣਦੇ ਹੋਣਗੇ ਤੇ ਰਸਾਲਿਆਂ ਦੇ ਐਡੀਟਰ ਆਕੇ ਮੇਰੇ ਅਗੇ ਬੇਨਤੀਆਂ ਕਰਨਗੇ, 'ਜੀ ਕੋਈ ਲੇਖ ਆਦਿ ਦੇਣ ਦੀ ਕਿਰਪਾ ਕਰੋ'ਮੈਂ ਹਸ ਕੇ ਕਹਿ ਦਿਆ ਕਰਾਂਗਾ 'ਵਕਤ ਨਹੀਂ ਮਿਲਦਾ।' ਉਨ੍ਹਾਂ ਨੂੰ ਖੂਬ ਤੰਗ ਕਰਾਂ ਜਿਹੜੇ ਹੁਣ ਮੈਨੂੰ ਤੰਗ ਕਰਦੇ ਹਨ। ਹੁਣ ਜੇਕਰ ਮੈਂ ਕੁਝ ਲਿਖ ਕੇ ਭੇਜਦਾ ਹਾਂ ਤਾਂ ਆਖ ਦਿੰਦੇ ਹਨ ਆਪ ਦੀ ਕਹਾਣੀ ਕੋਈ ਖਾਸ ਚੰਗੀ ਨਹੀਂ ਹੈ।' ਉਸ ਵੇਲੇ ਮੈਂ ਇਨ੍ਹਾਂ ਐਡੀਟਰਾਂ ਨੂੰ ਚੰਗੀ ਤਰ੍ਹਾਂ ਖਿਝਾਵਾਂ। ਜਗਿਆਸ ਲਈ ਕੋਈ ਅੰਗ੍ਰੇਜ਼ ਮਾਸਟਰ ਸਦਿਆ ਕਰਾਂ। ਸਾਡੇ ਦੇਸੀ ਮਾਸਟਰਾਂ ਨੂੰ ਤਾਂ ਪੜ੍ਹਾਉਣ ਦੀ ਜਾਚ ਹੀ ਨਹੀਂ ਹੈ। ਸੋਟੀਆਂ ਮਾਰ ਮਾਰ ਕੇ ਬੱਚੇ ਦਾ ਦਿਮਾਗ ਖਰਾਬ ਕਰ ਦਿੰਦੇ ਹਨ। ਬੱਚਾ ਫੇਰ ਕੋਈ ਤਰੱਕੀ ਨਹੀਂ ਕਰ ਸਕਦਾ। ਇਨ੍ਹਾਂ ਸੋਟੀਆਂ ਦੀ ਮਾਰ ਦਾ ਸਦਕਾ ਹੀ ਸਾਡੇ ਬੱਚੇ ਘਟ ਪੜ੍ਹਦੇ ਹਨ। ਡਰਦੇ ਸਕੂਲ ਨਹੀਂ ਜਾਂਦੇ। ਅਤੇ ਫੇਰ ਸਾਡੀ ਕੌਮ ਵਿਚ ਦਸ ਫੀ ਸਦੀ ਪੜ੍ਹੇ ਨਾ ਹੋਣ ਤਾਂ ਹੋਰ ਕਿੰਨੇ ਕੁ ਹੋਣ।

ਮੈਂ ਆਪਣੇ ਖਿਆਲਾਂ ਵਿਚ ਹੀ ਮਸਤ ਸਾਂ, ਪਤਾ ਨਹੀਂ ਕਿਸ ਵਕਤ ਮਾਸਟਰ ਚਲਾ ਗਿਆ। ਮੇਰੇ ਖਿਆਲਾਂ ਦੀ ਲੜੀ ਜਗਿਆਸ ਨੇ ਤੋੜੀ ਅਤੇ ਕਿਹਾ 'ਭਾ ਜੀ, ਤੁਸੀਂ ਮੈਲਾ ਮੇਜ਼ ਪੋਸ਼ ਕਿਉਂ ਮੇਜ਼ ਤੇ ਵਿਛਾ ਦਿਤਾ ਸੀ ?' ਤੁਹਾਨੂੰ ਕਈ ਵਾਰੀ ਕਿਹਾ ਹੈ ਕਿ ਮੈਨੂੰ ਇਕ ਭਰਜਾਈ ਲਿਆ ਦਿਓ, ਉਹ ਆਪੇ ਕਪੜੇ ਧੋ ਦਿਆ ਕਰੇਗੀ। ਅਤੇ ਤੁਹਾਨੂੰ ਰੋਟੀ ਆਪ ਨਾ ਪਕਾਉਣੀ ਪਿਆ ਕਰੇਗੀ। ਜਗਿਆਸ ਦੀਆਂ ਅੱਖਾਂ ਵਿਚ ਸ਼ਰਾਰਤ ਸੀ।

'ਜਾ ਖੇਡ ਜਾ ਕੇ' ਮੈਂ ਕਿਹਾ 'ਇਦਾਂ ਦੀਆਂ ਗੱਲਾਂ ਨਹੀਂ ਕਰੀਦੀਆਂ।' ਉਹ ਬਾਹਰ ਨੂੰ ਭਜ ਗਿਆ। ਕਿੱਡਾ ਭੋਲਾ ਹੈ ਜਗਿਆਸ, ਮੇਰਾ ਨਿੱਕਾ ਭਰਾ। ਆਪਣੀ ਰੋਟੀ ਦਾ ਖਰਚ ਤੁਰਦਾ ਨਹੀਂ ਅਤੇ ਇਹ ਭਰਜਾਈ ਪਿਆ ਮੰਗਦਾ ਹੈ। ਉਹਨੂੰ ਕਿਥੋਂ ਖਵਾਵਾਂਗਾ। ਇਸ ਨੂੰ ਕੀ ਸਮਝ, ਬੱਚਾ ਜੁ ਹੋਇਆ। ਮੈਂ ਜਗਿਆਸ ਨੂੰ ਸੱਦਿਆ ਅਤੇ ਉਹ ਸਵਾਲ ਇਕ ਵਾਰੀ ਫੇਰ ਪੜ੍ਹਨ ਲਈ ਕਿਹਾ ਜਿਹਾੜਾ ਉਹਦੇ ਮਾਸਟਰ ਨੇ ਲਿਖਾਇਆ ਸੀ; ਪਰ ਇਸ ਵਾਰੀ ਮੈਂ ਉਹਨਾਂ ਖਿਆਲਾਂ ਵਿਚ ਗੁੰਮ ਨਾ ਹੋ ਸਕਿਆ। ਮੈਂ ਬਾਹਰ ਸੈਰ ਕਰਨ ਜਾਣਾ ਸੀ, ਜੁਤੀ ਵੀ ਇਕ ਪਾਸਿਓਂ ਮੇਰੀ ਗ਼ਰੀਬੀ ਦਰਸਾ ਰਹੀ ਸੀ, ਉਸ ਨੂੰ ਮੋਚੀ ਪਾਸ ਲਿਜਾਣ ਦੀ ਸਲਾਹ ਕੀਤੀ। ਜੇਬ ਵਿਚ ਹਥ ਮਾਰਿਆ ਤਾਂ ਜੇਬ ਵੀ ਮੇਰੀ ਗ਼ਰੀਬੀ ਹੀ ਦਸ ਰਹੀ ਸੀ ਮੈਂ ਪਾਟੀ ਹੋਈ ਜੁਤੀ ਹੀ ਪਾ ਕੇ ਬਾਹਰ ਚਲਾ ਗਿਆ।

'ਭਾ ਜੀ, ਸਕੂਲ ਵਾਲਾ ਮਾਸਟਰ ਕਹਿੰਦਾ ਸੀ ਕਿ ਫੀਸ ਲੈ ਕੇ ਆਈਂ" ਜਗਿਆਸ ਨੇ ਕਿਹਾ 'ਨਹੀਂ ਤਾਂ ਤੈਨੂੰ ਕੱਲ ਇਮ- ਤਿਹਾਨ ਵਿਚ ਨਹੀਂ ਬੈਠਣ ਦਿਤਾ ਜਾਵੇਗਾ।'

'ਇਸ ਵੇਲੇ ਮੇਟੇ ਪਾਸ ਇਕ ਧੇਲਾ ਵੀ ਨਹੀਂ ਹੈ' ਮੈਂ ਕਿਹਾ।

'ਪਰ ਉਹ ਅਗੇ ਵੀ ਕਈ ਵਾਰੀ ਕਹਿ ਚੁਕਾ ਹੈ ਅਤੇ ਕੱਲ ਸਾਲਾਨਾ ਇਮਤਿਹਾਨ ਹੈ ਜੇ ਫ਼ੀਸ ਨਾ ਦਿਤੀ ਗਈ ਤਾਂ ਫੇਲ੍ਹ ਹੋ ਜਾਵਾਂਗਾ, ਉਸ ਦਸਿਆ।

'ਮਾਸਟਰ ਨੂੰ ਮੇਰੇ ਵਲੋਂ ਕਹਿ ਦੇਈਂ ਕਿ ਦੋ ਕੁ ਦਿਨਾਂ ਨੂੰ ਫੀਸ ਜ਼ਰੂਰ ਦੇ ਦਿਆਂਗੇ।' ਮੈਂ ਪਗ ਲਾਹ ਕੇ ਕਿੱਲੀ ਤੇ ਟੰਗ ਦਿਤੀ ਅਤੇ ਮੰਜੀ ਤੇ ਲੇਟ ਗਿਆ। ਕਈ ਕਿਸਮਾਂ ਦੇ ਖ਼ਿਆਲਾਂ ਨੇ ਮੇਰੇ ਦਿਮਾਗ਼ ਤੇ ਹੱਲਾ ਬੋਲ ਦਿਤਾ। ਜੇ ਮਾਸਟਰ ਦੇ ਦਿਲ ਵਿਚ ਰਹਿਮ ਨਾ ਆਇਆ ਤਾਂ ਇਕ ਸਾਲ ਦੀਆਂ ਫ਼ੀਸਾਂ ਹੋਰ ਭਰਨੀਆਂ ਪੈ ਜਾਣਗੀਆਂ। ਰੱਬ ਵੀ ਕੋਈ ਇਨਸਾਫ ਨਹੀਂ ਕਰਦਾ। ਕੋਈ ਵੱਡਾ ਗ਼ਰੀਬ ਹੈ ਤੇ ਕੋਈ ਵੱਡਾ ਅਮੀਰ। ਮੈਂ ਹਰ ਰੋਜ਼ ਗੁਰਦੁਆਰੇ ਜਾਂਦਾ ਹਾਂ, ਮੱਥਾ ਰਗੜਦਾ ਹਾਂ ਅਰਦਾਸਾਂ ਕਰਦਾ ਹਾਂ ਪਰ ਸ਼ਾਇਦ ਮੈਂ ਕੋਈ ਵੱਢੀ ਨਹੀਂ ਦਿੰਦਾ ਇਸ ਲਈ ਰੱਬ ਦੇ ਪਹਿਰੇਦਾਰ ਮੇਰੀਆਂ ਅਰਜ਼ਾਂ ਉਸ ਤਕ ਪੁਜਣ ਨਹੀਂ ਦਿੰਦੇ ਹੋਣੇ? ਨਹੀਂ ਤਾਂ ਅਜ ਤਕ ਮੈਂ ਵੀ ਚੰਗਾ ਅਮੀਰ ਹੋ ਗਿਆ ਹੁੰਦਾ। ਇਹ ਰਬ ਕੋਈ ਇਨਸਾਫ ਨਹੀਂ ਕਰਦਾ। ਕੋਈ ਨਵਾਂ ਰੱਬ ਚਾਹੀਦਾ ਹੈ ਜੋ ਕਿ ਇਨਸਾਫ਼ ਪਸੰਦ ਹੋਵੇ। ਮੈਂ ਤਾਂ ਗ਼ਰੀਬੀ ਦਾ ਰੋਗੀ ਹਾਂ ਪਰ ਜਗਿਆਸ ਕਿਉਂ ਐਵੇਂ ਤੰਗ ਹੋ ਰਿਹਾ ਹੈ। ਇਸ ਨੂੰ ਜੀਵਨ ਦੇ ਸਾਰੇ ਸੁਖ ਮਿਲਣੇ ਚਾਹੀਦੇ ਹਨ। ਬੱਚੇ ਦੀਆਂ ਸਾਰੀਆਂ ਖ਼ਾਹਸ਼ਾਂ ਪੂਰੀਆਂ ਹੋ ਜਾਣੀਆਂ ਚਾਹੀਦੀਆਂ ਹਨ। ਕਿਸੇ ਗਲੋਂ ਘੱਟ ਨਹੀਂ ਰਖਣਾ

ਚਾਹੀਦਾ। ਬੱਚਿਆਂ ਦੇ ਸਿਰ ਤੇ ਹੀ ਕੌਮਾਂ ਹੁੰਦੀਆਂ ਹਨ। ਜਿਸ ਤਰ੍ਹਾਂ ਦੇ ਬੱਚੇ ਹੋਣਗੇ ਉਸੇ ਤਰ੍ਹਾਂ ਦੀਆਂ ਹੀ ਕੌਮਾਂ ਹੋ ਜਾਣਗੀਆਂ। ਜੇ ਬੱਚਿਆਂ ਦੇ ਦਿਲਾਂ ਵਿਚ ਕੌਮ ਪਿਆਰ ਦੀ ਰੂਹ ਫੂਕ ਦਿਤੀ ਜਾਏਗੀ ਤਾਂ ਕੌਮ ਬੜੀ ਛੇਤੀ ਵਧੇਗੀ। ਇਹ ਰੂਹ ਤਾਂ ਹੀ ਉਨ੍ਹਾਂ ਵਿਚ ਪੈਦਾ ਕੀਤੀ ਜਾ ਸਕਦੀ ਹੈ ਜੇਕਰ ਉਨ੍ਹਾਂ ਦੀਆਂ ਸਾਰੀਆਂ ਖ਼ਾਹਸ਼ਾਂ ਪੂਰੀਆਂ ਹੋ ਜਾਣ।

ਸੋਚਿਆਂ ਕੀ ਬਣੇਗਾ, ਉਠ ਮਨਾ ਕੁਝ ਲਿਖ, ਜੇ ਕਿਤੇ ਕੋਈ ਐਡੀਟਰ ਮੰਨ ਪਵੇ ਅਤੇ ਜਗਿਆਸ ਪਾਸ ਹੋ ਜਾਵੇ। ਮੈਂ ਲਿਖਣ ਦੀ ਕੋਸ਼ਸ਼ ਕੀਤੀ, ਪਰ ਦਿਮਾਗ਼ ਵਿਚ ਗੜਬੜ ਮਚੀ ਹੋਈ ਸੀ। ਅਧੂਰੇ ਖ਼ਿਆਲ ਦਿਮਾਗ਼ ਦੀਆਂ ਕੰਧਾਂ ਨੂੰ ਖੜਕਾ ਰਹੇ ਸਨ। ਕਲਮ ਮੇਜ਼ ਤੇ ਰਖ ਦਿਤੀ ਅਤੇ ਕਮਰੇ ਵਿਚ ਟਹਿਲਣਾ ਸ਼ੁਰੂ ਕਰ ਦਿਤਾ, ਪਰ ਕੋਈ ਫ਼ਾਇਦਾ ਨਾ ਹੋਇਆ। ਮੈਂ ਆਪਣਾ ਪੁਰਾਣਾ ਦੋਸਤ ਰਸਾਲਾ ਚੁਕਿਆ ਅਤੇ ਪੜ੍ਹਨ ਲਗ ਪਿਆ। ਲਿਖਿਆ ਸੀ-ਕਾਲੂ ਸੁੰਨ-ਮੁੰਨ ਅੱਧ ਬੇ-ਹੋਸ਼ਾ ਮੌਲਵੀ ਸਾਹਿਬ ਦੇ ਠੇਡਿਆਂ ਨਾਲ ਬੌਂਦਲਿਆ, ਭਮੱਤ੍ਰਿਆ ਆਪਣੇ ਤਪੜ ਉਤੇ ਜਾ ਡਿਗਿਆ। ਉਸ ਗਰੀਬ ਦੇ ਬਸਤੇ ਦੀਆਂ ਕਿਤਾਬਾਂ ਏਧਰ ਓਧਰ ਖਿੰਡ ਗਈਆਂ, ਤੇ ਦਵਾਤ ਵਿਚੋਂ ਸਾਰੀ ਸਿਆਹੀ ਉਸ ਦੇ ਕੋਟ ਉਤੇ ਡੁਲ੍ਹ ਗਈ, ਮੈਨੂੰ ਮੌਲਵੀ ਤੇ ਗੁਸਾ ਆ ਗਿਆ, ਜੇ ਕਿਤੇ ਮੇਰੇ ਸਾਹਮਣੇ ਹੋਵੇ ਤਾਂ ਮੈਂ ਬੁਰੀ ਤਰ੍ਹਾਂ ਝਾੜਾਂ। ਇਹੋ ਜਿਹੇ ਜ਼ਾਲਮ ਕਸਾਈ ਉਸਤਾਦਾਂ ਦਾ ਹੀ ਸਦਕਾ ਬੱਚੇ ਸਕੂਲਾਂ ਨੂੰ ਨਫ਼ਰਤ ਕਰਦੇ ਹਨ। ਹੋਰ ਕੋਈ ਖ਼ਾਸ ਵਜ੍ਹਾ ਨਹੀਂ। ਅਗੇ ਲਿਖਿਆ ਸੀ—'ਮੌਲਵੀ ਹੋਰਾਂ ਦਾ ਆਖ਼ਰੀ ਠੇਡਾ ਵੱਜਣ ਨਾਲ ਕਾਲੂ ਚੀਕ ਪਿਆ। ਪਤਾ ਨਹੀਂ

ਉਸ ਦੀ ਚੀਕ ਵਿਚ ਕੀ ਸੀ ? ਜਿਵੇਂ ਉਸਦੀ ਰੂਹ ਨੇ ਓੜਕ ਇਕ ਭਰਵਾਂ ਹੰਭਲਾ ਮਾਰ ਕੇ ਚਿਰਾਂ ਦੀ ਬਰਦਾਸ਼ਤ ਦੇ ਜੱਰੇ ਹੋਏ ਖਲੇਪੜ ਵਗਾ ਮਾਰੇ ਹੋਣ। ਉਹਦੀਆਂ ਕੰਬਦੀਆਂ ਉਂਗਲਾਂ ਵਿਚ ਜਿਵੇਂ ਹਰਖ ਸੀ। ਉਹ ਖੜਾ ਹੋ ਗਿਆ।'

ਮੈਂ ਇਸ ਤੋਂ ਅਗੇ ਨਹੀਂ ਸਾਂ ਪੜ੍ਹ ਸਕਦਾ। ਮੇਰੀਆਂ ਅੱਖਾਂ ਅਗੇ ਹਨੇਰਾ ਜਿਹਾ ਆ ਗਿਆ। ਜਗਿਆਸ ਨੂੰ ਸਦ ਕੇ ਅਗੋਂ ਪੜ੍ਹਨ ਵਾਸਤੇ ਕਿਹਾ। ਉਸ ਸ਼ੁਰੂ ਕੀਤਾ—'ਕਾਲੂ ਦੀਆਂ ਫਿਕੀਆਂ ਸਲੇਟੀ ਅੱਖਾਂ ਵਿਚ ਨਾਰੰਜੀ ਤੇਜ ਚਮਕਣ ਲਗਾ। ਉਹਦੀਆਂ ਪੁਤਲੀਆਂ ਸੁੰਗੜ ਗਈਆਂ ਤੇ ਉਨ੍ਹਾਂ ਵਿਚ ਪੀਤੇ ਹੋਏ ਸਬਰ ਦੀਆਂ ਨੀਲੀਆਂ ਕਿਰਮਚੀ ਕਿਰਨਾਂ ਭਖ ਉਠੀਆਂ ਤੇ ਉਹ ਹਟਕੋਰਿਆਂ ਵਿਚ ਬੋਲਿਆ, '..... ਰਾਤੀਂ ਮੇਰੀ ਮਾਂ......ਮਰ......ਗਈ...ਸੀ।'

ਭਾਵੇਂ ਇਹ ਇਕ ਕਹਾਣੀ ਹੀ ਸੀ ਤਾਂ ਵੀ ਮੇਰੀਆਂ ਅੱਖਾਂ ਵਿਚੋਂ ਦੋ ਅਥਰੂ ਡਿਗ ਪਏ। ਮੇਰੇ ਕੰਨ ਅਗੋਂ ਨਹੀਂ ਸਨ ਸੁਣਨਾ ਚਾਹੁੰਦੇ। ਮੈਂ ਜਗਿਆਸੂ ਨੂੰ ਇਸ਼ਾਰੇ ਨਾਲ ਅਗੋਂ ਪੜ੍ਹਨੋਂ ਵਰਜਿਆ, ਪਰ.....ਇਕੋ ਹੀ ਲਾਈਨ ਰਹਿ ਗਈ ਹੈ' ਆਖਕੇ ਉਸ ਪੜ੍ਹਿਆ— 'ਉਹ ਆਪਣੀਆਂ ਕਿਤਾਬਾਂ ਇਕੱਠੀਆਂ ਕੀਤੇ ਬਿਨਾਂ ਹੌਲੀ ਹੌਲੀ ਟੁਰਦਾ ਬਾਹਰ ਨਿਕਲ ਗਿਆ।

'ਉਸ ਦਿਨ ਪਿਛੋਂ ਮੁੜ ਕਾਲੂ ਸਕੂਲ ਨਾ ਆਇਆ।'

ਮੇਰੀਆਂ ਅੱਖਾਂ ਵਿਚੋਂ ਅੱਥਰੂ ਡਿਗ ਰਹੇ ਸਨ। ਜਗਿਆਸ ਮੇਰੀ ਵਲ ਹੈਰਾਨੀ ਭਰੀਆਂ ਅੱਖਾਂ ਨਾਲ ਵੇਖ ਰਿਹਾ ਸੀ। ਮੈਥੋਂ ਨਾ ਰਿਹਾ ਗਿਆ। ਮੈਂ ਆਪਣੇ ਯਤੀਮ ਵੀਰ ਜਗਿਆਸ ਨੂੰ ਘੁਟ ਕੇ ਹਿਕ ਨਾਲ ਲਾ ਲਿਆ।

ਕੁਝ ਦਿਨਾਂ ਤੋਂ ਪਿਛੋਂ ਜਗਿਆਸ ਰੋਂਦਾ ਰੋਂਦਾ ਘਰ ਆਇਆ। 'ਕੀ ਗੱਲ ਹੈ ?' ਮੈਂ ਪੁਛਿਆ।

ਉਸ ਨੇ ਹਟਕੋਰੇ ਲੈਂਦਿਆਂ ਕਿਹਾ,'......ਮੈਂ......ਫੇਲ੍ਹ......ਹੋ ਗਿਆ ਹਾਂ......।'

ਮੈਨੂੰ ਉਸ ਦਿਨ ਵਾਲੀ ਗੱਲ ਚੇਤੇ ਆਈ, '......ਫ਼ੀਸ ਲੈਕੇ ਆਈਂ ਨਹੀਂ ਤਾਂ ਇਮਤਿਹਾਨ ਵਿਚ ਨਹੀਂ ਬੈਠਣ ਦਿਤਾ ਜਾਵੇਗਾ-? ਕੀ ਜਗਿਆਸ ਦਾ ਮਾਸਟਰ ਕਾਲੂ ਦੇ ਮੌਲਵੀ ਨਾਲੋਂ ਘਟ ਹੈ ? ਮੈਂ ਬਦੋ ਬਦੀ ਹੱਸਣ ਦੀ ਕੋਸ਼ਿਸ਼ ਕੀਤੀ, ਕਿਉਂਕਿ ਮੈਂ ਬੇਵਕੂਫੀਆਂ ਤੇ ਹਸਿਆ ਕਰਦਾ ਹਾਂ।

'ਜਗ਼ਿਆਸ ! ਤੂੰ ਫੇਲ੍ਹ ਹੋ ਗਿਆ ਹੈਂ ਕਿਉਂਕਿ ਫ਼ੀਸ ਨਹੀਂ ਦਿਤੀ ਸੀ।' ਮੈਂ ਜਗਿਆਸ ਦੇ ਸਿਰ ਤੇ ਪਿਆਰ ਨਾਲ ਹਥ ਫੇਰਿਆ, ਉਸ ਦੇ ਅਥਰੂ ਸੁਕ ਗਏ। ਮੈਂ ਆਪਣੀ ਜੇਬ ਵਿਚ ਹਥ ਪਾਇਆ, ਸਿਰਫ਼ ਦੋ ਰੁਪਏ ਨਿਕਲੇ, ਉਹੋ ਹੀ ਜਗਿਆਸ ਨੂੰ ਦੇ ਦਿਤੇ ਅਤੇ ਬਾਜ਼ਾਰ ਜਾ ਕੇ ਖ਼ਰਚ ਲੈਣ ਲਈ ਕਿਹਾ। ਉਹ ਹੈਰਾਨ ਮੇਰੇ ਵਲ ਵੇਖ ਰਿਹਾ ਸੀ ਸ਼ਾਇਦ ਕਹਿ ਰਿਹਾ ਸੀ।

'ਭਾ ਜੀ ਤੁਸੀਂ ਤਾਂ ਮੈਨੂੰ ਮਾਰਨਾ ਸੀ--ਪਰ......।'

# ਸਮੇਂ ਸਮੇਂ

ਇਸ ਤੋਂ ਪਹਿਲਾਂ ਉਹ ਦੋ ਕੁੜੀਆਂ ਨੂੰ ਪਿਆਰ ਕਰ ਚੁੱਕਾ ਸੀ, ਅਤੇ ਇਹ ਕੁੜੀ ਤੀਜੀ ਸੀ ਜਿਸ ਨੂੰ ਉਸ ਨੇ ਆਪਣੇ ਦਿਮਾਗ਼ ਵਿਚ ਅਵਾਰਾਗਰਦ ਕੀਤਾ ਹੋਇਆ ਸੀ।

ਨਿੱਕੀ ਉਮਰ ਵਿਚ ਉਹ ਸੁਣਿਆ ਕਰਦਾ ਸੀ—ਇਕ ਸ਼ਾਹਜ਼ਾਦੇ ਨੇ ਸੁਪਨੇ ਵਿਚ ਇਕ ਬਹੁਤ ਸੋਹਣੀ ਕੁੜੀ ਵੇਖੀ, ਤੇ ਸਵੇਰੇ ਉਠਦਿਆਂ ਹੀ ਉਹ ਘੋੜੇ ਤੇ ਚੜ੍ਹ ਕੇ ਤੀਰ ਕਮਾਨ ਲੈ ਕੇ ਉਸ ਦੀ ਭਾਲ ਵਿਚ ਨਿਕਲ ਤੁਰਿਆ, ਜਾਂ ਇਕ ਬਾਦਸ਼ਾਹ ਨੇ ਇਕ ਅਤਿ ਸੋਹਣੀ ਮੰਗਤੀ ਵੇਖੀ ਤੇ ਆਪਣੇ ਤਖ਼ਤ ਤੋਂ ਉਤਰ ਕੇ ਉਸ ਨੂੰ ਅਗਲਵਾਂਢੀ ਲਿਆ ਕੇ ਆਪਣੀ ਪਟਰਾਣੀ ਬਣਾ ਲਿਆ, ਅਤੇ ਜਾਂ ਇਕ ਸ਼ਾਹਜ਼ਾਦੀ ਇਕ ਬੁੱਢੇ ਬੋਹੜ ਦੀ ਖੋੜ ਵਿਚ ਲੁਕੀ

ਹੋਈ ਦੇ, ਇਕ ਹੋਰ ਬਾਦਸ਼ਾਹ ਦੇ ਪੁੱਤਰ ਨੇ ਸਾਲੂ ਦੀ ਕੰਨੀ ਤੱਕੀ, ਉਸ ਕੋਲ ਗਿਆ ਤੇ ਉਸ ਨੂੰ ਆਪਣੀ ਰਾਣੀ ਬਣਾ ਲਿਆ-ਹਰ ਬਾਤ ਵਿਚ ਉਹ ਪਿਆਰ ਦਾ ਲਫ਼ਜ਼ ਜ਼ਰੂਰ ਸੁਣਿਆ ਕਰਦਾ ਸੀ, ਜਿਵੇਂ ਪਿਆਰ ਤੋਂ ਬਿਨਾਂ ਬਾਤ ਨਹੀਂ ਸੀ ਪੈ ਸਕਦੀ, ਜਾਂ ਜੇ ਉਹ ਪਿਆਰ ਨਾ ਕਰਨ ਤਾਂ ਰਾਜੇ ਰਾਣੀਆਂ ਨਹੀਂ ਸਨ ਅਖਵਾ ਸਕਦੇ, ਤੇ ਜਿਸ ਬਾਤ ਵਿਚ ਰਾਜਿਆਂ ਦਾ ਜ਼ਿਕਰ ਨਾ ਹੋਵੇ ਉਹ ਗੱਪ ਸਮਝੀ ਜਾਂਦੀ ਸੀ, ਕਿਉਂਕਿ ਉਹ ਸਮਝਦਾ ਸੀ ਗੱਪਾਂ ਭੁਖਿਆਂ ਨੰਗਿਆਂ ਦੀਆਂ ਹੁੰਦੀਆਂ ਸਨ।

ਫਿਰ ਉਸ ਨੂੰ ਅਫ਼ਸਾਨੇ ਪੜ੍ਹਨ ਦਾ ਸ਼ੌਕ ਹੋ ਗਿਆ। ਅਫ਼ਸਾਨਿਆਂ ਵਿਚ ਰਾਜਿਆਂ ਦੀਆਂ ਗੱਲਾਂ ਤਾਂ ਨਹੀਂ ਸਨ ਹੁੰਦੀਆਂ ਪਰ ਪਿਆਰ ਹੋਰ ਵੀ ਉਘਾੜ ਕੇ ਬਿਆਨ ਕੀਤਾ ਹੁੰਦਾ ਸੀ, ਮੁਹੱਬਤ ਦੇ ਅਫ਼ਸਾਨੇ ਉਸ ਨੂੰ ਬਹੁਤ ਸੁਆਦੀ ਲਗਦੇ ਸਨ। ਜਿਸ ਕਹਾਣੀ ਵਿਚ ਪਿਆਰ ਦਾ ਜ਼ਿਕਰ ਨਾ ਹੁੰਦਾ, ਉਸਦੇ ਖਿਆਲ ਵਿਚ ਉਹ ਸਭ ਤੋਂ ਵਧ ਨਾ-ਕਾਮਯਾਬ ਕਹਾਣੀ ਹੁੰਦੀ। ਪਿਆਰ ਇਕ ਮਹਾਨ ਉੱਚਾ ਤੇ ਸੁੱਚਾ ਵਲਵਲਾ ਹੈ—ਉਹ ਸੋਚਿਆ ਕਰਦਾ ਸੀ, ਪਿਆਰ ਦੀਆਂ ਰੇਸ਼ਮੀ ਤੰਦੀਆਂ ਨਾਲ ਹੀ ਦੁਨੀਆਂ ਇਕ ਦੂਜੇ ਨਾਲ ਜੁੜੀ ਹੋਈ ਹੈ, ਪਿਆਰ ਬਿਨਾਂ ਇਸ ਦਾ ਕਾਇਮ ਰਹਿਣਾ ਅਸੰਭਵ ਹੈ। ਪਿਆਰ-ਕਹਾਣੀਆਂ ਵਿਚ ਉਸ ਨੂੰ ਸਭ ਤੋਂ ਵਧ ਪਸੰਦ ਆਉਣ ਵਾਲੀ ਚੀਜ਼ ਪਿਆਰ ਦੇ ਸੱਲਾਂ ਨਾਲ ਤੁੱਸਕਦੀ ਲੁਸ ਲੁਸ ਕਰਦੀ ਪ੍ਰੇਮਕਾ ਦੇ ਸਿਰ ਤੋਂ ਪੈਰਾਂ ਤੱਕ ਦੇ ਅੰਗਾਂ ਦੇ ਉਤਾਰ ਚੜ੍ਹਾ ਦਾ ਦਿਲ ਟੁੰਬਵਾਂ ਬਿਆਨ ਹੁੰਦਾ।

ਰਾਜਿਆਂ ਦੇ ਮਹਿਲਾਂ 'ਚੋਂ ਨਿਕਲ ਕੇ ਉਸ ਦੇ ਪਿਆਰ ਦਾ

ਤਸੱਵਰ ਮਾਲ ਰੋਡ ਦੀਆਂ ਕੋਠੀਆਂ ਦੇ ਵਰਾਂਡਿਆਂ ਵਿਚ, ਗੋਲ ਕਮਰਿਆਂ ਦੇ ਸੋਫ਼ਿਆਂ ਤੇ, ਡਰਾਇੰਗ ਰੂਮ ਦੇ ਡਰੇਸਿੰਗ ਟੇਬਲਾਂ ਦੇ ਆਦਮ ਕਦ ਸ਼ੀਸ਼ਿਆਂ ਅਗੇ ਜਾਂ ਬਾਹਰ ਪਲਾਟਾਂ ਵਿਚ ਹੱਥੇਲੀ ਤੇ ਇਸ਼ਕ ਪੇਚੇ ਦੀਆਂ ਮਲੂਕੜੀਆਂ ਫੁੱਲ ਪੱਤੀਆਂ ਵਿਚ ਭੌਣ ਲਗ ਪਿਆ ਸੀ। ਕਹਾਣੀ ਪੜ੍ਹਦਾ ਪੜ੍ਹਦਾ ਉਹ ਆਪੇ ਨੂੰ ਉਸ ਵਿਚ ਦਾ ਪ੍ਰੇਮੀ ਪ੍ਰਤੀਤ ਕਰਨ ਲਗ ਜਾਂਦਾ, ਮਿਲਾਪ ਵਿਚ ਖੁਸ਼ ਹੁੰਦਾ ਵਿਛੋੜੇ ਵਿਚ ਵੈਰਾਗ-ਮਈ ਹੁੰਦਾ ਤੇ ਕਦੀ ਕਦੀ ਦੁਖਾਂਤ ਕਹਾਣੀ ਦੇ ਅੰਤ ਤੇ ਉਸਦੇ ਮੂੰਹੋਂ ਇਕ ਡੂੰਘਾ ਹਾਉਕਾ ਵੀ ਨਿਕਲ ਜਾਂਦਾ ਜਿਸ ਦੇ ਨਾਲ ਹੀ ਅੱਖਾਂ ਦੀਆਂ ਨੁੱਕਰਾਂ ਵਿਚ ਅੱਥਰੂ ਵੀ ਰਿਸ ਆਉਂਦੇ। ਉਹ ਉਸੇ ਲਿਖਾਰੀ ਨੂੰ ਕਾਮਯਾਬ ਸਮਝਦਾ ਸੀ ਜਿਹੜਾ ਪਿਆਰ ਨੂੰ ਵਧ ਤੋਂ ਵਧ ਦਿਲ ਟੁੰਬਵਾਂ ਦਰਸਾ ਸਕੇ, ਜਿਹੜਾ ਉਸਦੇ ਦਿਲ ਨੂੰ ਚੰਗਾ ਲਗ ਸਕੇ। ਭਾਵੇਂ ਵਿਛੋੜੇ ਦੀ ਕਹਾਣੀ ਹੋਵੇ ਤੇ ਭਾਵੇਂ ਮਿਲਾਪ ਦੀ ਪਰ ਉਸ ਵਿਚ ਜੋੜ ਦਾ ਹੋਣਾ ਜ਼ਰੂਰੀ ਸਮਝਦਾ ਸੀ, ਅਜੋੜ ਉਸ ਨੂੰ ਚੰਗੇ ਨਹੀਂ ਸਨ ਲਗਦੇ—ਪਿਆਰ ਇਕ ਮਹਿੰਗੀ ਚੀਜ਼ ਹੈ, ਟਕੇ ਸੇਰ ਵਿਕਣ ਵਾਲੀਆਂ ਮੂਲੀਆਂ ਗਾਜਰਾਂ ਨਹੀਂ ਜੋ ਹਰੇਕ ਸਾਰੀ ਖਰੀਦ ਸਕਦਾ ਹੈ। ਪਿਆਰ ਲੱਖਾਂ ਦੇ ਭਾ ਤੋਂ ਵੀ ਵਧ ਮੁਲ ਦਾ ਹੈ, ਇਹ ਅਮੀਰਾਂ ਦੀ ਵਿਰਾਸ ਵਿਚ ਹੀ ਰਹਿਣਾ ਚਾਹੀਦਾ ਹੈ। ਗ਼ਰੀਬਾਂ ਨੂੰ ਪਿਆਰ ਕਰਨਾ ਨਹੀਂ ਆ ਸਕਦਾ, ਉਨ੍ਹਾਂ ਨੂੰ ਰੋਟੀ ਦੇ ਧੰਧਿਆਂ ਤੋਂ ਹੀ ਵਿਹਲ ਕਿਥੇ, ਪਿਆਰ ਸੰਤੁਸ਼ਟ ਦਿਲਾਂ ਦੀਆਂ ਤਾਰਾਂ ਦੀ ਟੁਨਕਾਰ ਹੈ। ਪਿਆਰ ਇਕ ਦੇਵਤਾ ਹੈ ਜਿਸ ਨੂੰ ਰੀਝਾਉਣ ਵਾਸਤੇ ਕੋਠੀਆਂ ਦਾ, ਕਾਰਾਂ ਦਾ ਤੇ ਸਿਨੇਮਿਆਂ ਦਾ ਹੋਣਾ ਜ਼ਰੂਰੀ ਹੈ।

ਕਈ ਕਹਾਣੀ-ਕਾਰ ਅਮੀਰ ਕੁੜੀ ਦਾ ਗ਼ਰੀਬ ਮੁੰਡੇ ਨਾਲ ਪਿਆਰ ਦਰਸਾਉਂਦੇ ਸਨ। ਇਦਾਂ ਦੇ ਲੇਖਕ ਉਸਦੀ ਪੜਚੋਲ ਵਿਚ ਦੂਜੇ ਦਰਜੇ ਤੇ ਉਤਰਦੇ ਸਨ, ਅਤੇ ਜੇ ਕਦੀ ਉਹ ਕਿਸੇ ਕਹਾਣੀ ਵਿਚ ਦੋਵਾਂ ਪ੍ਰੇਮੀਆਂ ਨੂੰ ਕਿਸੇ ਕਾਰਖਾਨੇ ਦੇ ਦਿਹਾੜੀ ਦਾਰ ਜਾਂ ਕਿਸੇ ਜਾਗੀਰਦਾਰ ਦੇ ਮੁਜ਼ਾਰੇ ਪੜ੍ਹ ਲੈਂਦਾ, ਉਸ ਦਾ ਸਾਰਾ ਮਜ਼ਾ ਕਿਰਕਿਰਾ ਹੋ ਜਾਂਦਾ, ਅਤੇ ਲੇਖਕ ਨੂੰ ਸ਼ੋਹਦਾ ਖਿਆਲ ਕਰਦਾ। ਪਰ ਇਦਾਂ ਦੀਆਂ ਕਹਾਣੀਆਂ ਵਿਚੋਂ ਵੀ ਉਸ ਨੂੰ ਇਕ ਕਿਸਮ ਬੇ-ਹਦ ਪਸੰਦ ਸੀ। ਜੇਕਰ ਇਦਾਂ ਦੇ 'ਸ਼ੋਹਦੇ ਆਸ਼ਕਾਂ' ਦੀ ਪ੍ਰੇਮਕਾ ਨੂੰ ਕਾਰਖਾਨੇਦਾਰ ਦਾ ਪੁੱਤਰ ਜਾਂ ਜਾਗੀਰਦਾਰ ਦਾ ਪੁੱਤਰ ਜਬਰਨ ਆਪਣੀ ਕੋਠੀ ਵਿਚ ਪਾ ਲੈਂਦਾ ਤਾਂ ਲੇਖਕ ਨੂੰ ਉਹ ਮਹਾਨ ਉਨਰ-ਕਾਰ ਸਮਝਦਾ, ਜਿਸ ਨੇ ਪਿਆਰ ਨੂੰ ਗੰਦ ਚੋਂ ਚੁੱਕ ਕੇ ਉਸ ਦੇ ਅਸਲੀ ਮੰਦਰ ਵਿਚ ਪੁਚਾ ਦਿਤਾ ਹੁੰਦਾ।

ਉਹ ਅਫਸਾਨੇ ਪੜ੍ਹਦਾ ਰਿਹਾ, ਸਵਾਦ ਸਵਾਦ ਹੁੰਦਾ ਰਿਹਾ, ਤੇ ਇਕ ਦਿਨ ਉਸ ਨੇ ਆਪਣਾ ਦਿਲ ਕੁਝ ਖਾਲੀ ਖਾਲੀ ਪ੍ਰਤੀਤ ਕੀਤਾ, ਉਹ ਕੁਝ ਗੁਆਚ ਗੁਆਚ ਗਿਆ—ਪਿਆਰ ਦੀ ਕਿਤਾਬੀ ਦੁਨੀਆਂ 'ਚੋਂ ਉਹ ਪਿਆਰ ਦੀ ਅਮਲੀ ਦੁਨੀਆਂ ਵਿਚ ਆਉਣਾ ਚਾਹੁੰਦਾ ਸੀ, ਉਹ ਪਿਆਰ ਕਰਨਾ ਚਾਹੁੰਦਾ ਸੀ, ਕਿਸੇ ਕੁੜੀ ਤੋਂ ਪਿਆਰਿਆ ਜਾਣਾ ਚਾਹੁੰਦਾ ਸੀ।

"ਰਿਸ਼ੀ ਕਾਲਜ ਜਾ ਰਹੀ ਸੀ, ਉਸ ਨੂੰ ਦੇਰ ਹੋ ਰਹੀ ਸੀ, ਉਹ ਕਾਹਲੀ ਕਾਹਲੀ ਸਾਈਕਲ ਦੇ ਪੈਡਲ ਮਾਰ ਰਹੀ ਸੀ....." ਉਸ ਪੜ੍ਹਿਆ ਹੋਇਆ ਸੀ, "ਚੌਂਕ ਦੇ ਮੋੜ ਤੋਂ ਅਚਾਨਕ ਮੁੜਨ ਲਗਿਆਂ ਇਕ ਸਾਈਕਲ ਉਸ ਵਿਚ ਆ ਵਜੀ, ਉਹ ਡਿਗ ਪਈ,

ਉਸ ਦੀਆਂ ਕੰਵਲ ਅਖਾਂ ਲਾਲੋ ਲਾਲ ਹੋ ਗਈਆਂ, ਇਸ ਤੋਂ ਪਹਿਲੋਂ ਕਿ ਉਹ ਆਪਣੀ ਸੈਂਡਲ ਲਾਹ ਲੈਂਦੀ ਰਮੇਸ਼ ਨੇ ਉਸਦੀਆਂ ਕਿਤਾਬਾਂ ਸਮੇਟ ਕੇ ਫੜਾਂਦਿਆਂ ਕਿਆ-'ਮੁਆਫ਼ ਕਰਨਾ ਗਲਤੀ ਹੋ ਗਈ', ਤੇ ਉਹ ਮੁਸਕ੍ਰਾ ਪਈ, ਉਹ ਵੀ ਮੁਸਕ੍ਰਾ ਪਿਆ......ਜਾਂ, "ਪਮੀਲਾ ਬੜੀ ਤੇਜ਼ ਕਾਰ ਚਲਾ ਰਹੀ ਸੀ, ਉਸ ਨੂੰ ਜਲਦੀ ਸੀ, ਸਹੇਲੀ ਦੇ ਗਾਰਡਨ ਪਾਰਟੀ ਦੇ ਸੱਦੇ ਤੇ ਜਾਣਾ ਸੀ, ਇਕ ਦੰਮ ਸੜਕ ਤੇ ਭੀੜ ਆ ਗਈ, ਉਸ ਨੇ ਕਈ ਹਾਰਨ ਦਿਤੇ ਪਰ ਤਾਂ ਵੀ ਬਚਦਿਆਂ ਬਚਦਿਆਂ ਇਕ ਸੋਹਣਾ ਜਵਾਨ ਕਾਰ ਥਲੇ ਆ ਹੀ ਗਿਆ......'ਕਰਨ' ਦੀ ਜਦ ਆਖਰੀ ਪੱਟੀ ਖੁਲ੍ਹੀ, ਪਮੀਲਾ ਬੜੀ ਬੇ-ਤਾਬ ਖੜੀ ਸੀ, ਦੁਹਾਂ ਇਕ ਦੂਜੇ ਨੂੰ ਤੱਕਿਆ ਤੇ ਤੱਕਦੇ ਹੀ ਰਹਿ ਗਏ......"

ਉਸ ਨੇ ਸੋਚਿਆ, ਕਿਵੇਂ ਉਹ ਕਿਸੇ ਦੀ ਸਾਈਕਲ ਨਾਲ ਟੱਕਰ ਮਾਰੇ, ਕਿਸੇ ਦੀ ਕਾਰ ਥਲੇ ਆਵੇ ਜਾਂ ਕਿਸੇ ਦੇ ਟਾਂਗੇ ਦਾ ਸਾਈਸ ਹੀ ਜਾ ਲਗੇ। ਉਸ ਨੂੰ ਕੁਝ ਵੀ ਤੇ ਸਮਝ ਨਹੀਂ ਸੀ ਆਉਂਦੀ, ਪਰ ਉਹ ਪਿਆਰ ਜ਼ਰੂਰ ਲੈਣਾ ਦੇਣਾ ਚਾਹੁੰਦਾ ਸੀ। ਉਸ ਦਾ ਦਿਲ ਕੁਝ ਮੰਗਦਾ ਸੀ, ਕਿਸੇ ਦਾ ਹੋਣਾ ਚਾਹੁੰਦਾ ਸੀ, ਤੇ ਬਸ-ਉਹ ਕੇਵਲ ਪਿਆਰ ਹੀ ਤਾਂ ਚਾਹੁੰਦਾ ਸੀ।

ਆਖ਼ਰ ਇਕ ਦਿਨ ਉਸ ਦੀ ਉਮੀਦ ਵਰ ਆ ਗਈ। ਉਹ ਕਾਲਜ ਜਾ ਰਿਹਾ ਸੀ, ਰੋਜ਼ ਵਾਂਗੂ ਉਹ ਆਪਣੀ ਕਲਪਿਤ ਪ੍ਰੇਮਕਾ ਨਾਲ ਪਿਆਰ ਦੀਆਂ ਗੱਲਾਂ ਕਰੀ ਜਾ ਰਿਹਾ ਸੀ, ਉਸ ਨੇ ਦੂਰੋਂ ਇਕ ਸਕੂਲ ਦੀ ਕੁੜੀ ਹੱਥ ਵਿਚ ਕਿਤਾਬਾਂ ਫੜੀ ਆਉਂਦੀ ਵੇਖੀ।

ਉਸ ਨੇ ਪਲ ਪਲ ਅੱਖਾਂ ਝਮਕੀਆਂ ਆਪਣੇ ਦਿਮਾਗ ਤੇ ਜ਼ੋਰ ਪਾਇਆ, ਮਨ ਵਿਚ ਦੀ ਕੁੜੀ ਦੇ ਚਿਹਨ ਧਿਆਨ ਨਾਲ ਵੇਖੇ ਤੇ ਉਸ ਆਉਂਦੀ ਹੋਈ ਕੁੜੀ ਦੇ ਨਕਸ਼ਾਂ ਵਿਚ ਉਸ ਦੀਆਂ ਨਜ਼ਰਾਂ ਉਲਝ ਕੇ ਰਹਿ ਗਈਆਂ। ਕੁੜੀ ਨੇੜੇ ਆਉਂਦੀ ਗਈ। ਉਸਦਾ ਹੈਂਡਲ ਤੇ ਕਾਬੂ ਘਟਦਾ ਗਿਆ, ਘਟਦਾ ਗਿਆ। ਕੁਝ ਹੋਇਆ, ਤੇ ਪਤਾ ਨਹੀਂ ਉਹ ਕੁੜੀ ਕਦੋਂ ਉਸ ਦੇ ਲਾਗੋਂ ਦੀ ਲੰਘ ਗਈ। ਉਹ ਕਾਲਜ ਪੁਜ ਚੁੱਕਾ ਸੀ। ਉਸ ਦਿਨ ਕਾਲਜ ਵਿਚ ਉਹ ਪੜ੍ਹ ਨਾ ਸਕਿਆ, ਪ੍ਰੈਕਟੀਕਲ ਵਿਚ ਵੀ ਉਸ ਦਾ ਦਿਲ ਨਾ ਲਗਾ, ਅਤੇ ਜਦੋਂ ਉਹ ਘਰ ਪਰਤ ਰਿਹਾ ਸੀ, ਉਸ ਨੂੰ ਉਮੀਦ ਸੀ ਸ਼ਾਇਦ ਉਹ ਵੀ ਘਰ ਜਾ ਰਹੀ ਹੋਵੇਗੀ, ਉਹ ਉਸ ਨੂੰ ਵੇਖ ਸਕੇਗਾ.........

ਪਤਾ ਨਹੀਂ ਉਸ ਕੁੜੀ ਨੂੰ ਕੁਝ ਹੋਇਆ ਜਾਂ ਨਾ, ਪਰ ਉਹ ਜ਼ਰੂਰ ਉਸ ਨੂੰ ਪਿਆਰ ਕਰਨ ਲਗ ਗਿਆ ਸੀ, ਕਿਉਂਕਿ ਉਹ ਮੰਨਦਾ ਹੁੰਦਾ ਸੀ, ਪਿਆਰ ਪਹਿਲੀ ਨਜ਼ਰ ਦਾ ਹੀ ਹੁੰਦਾ ਹੈ ਤੇ ਉਹ ਇਹ ਵੀ ਯਕੀਨ ਰਖਦਾ ਸੀ—ਦਿਲਾਂ ਦੇ ਦਿਲਾਂ ਨੂੰ ਰਾਹ ਹੁੰਦੇ ਹਨ। ਉਹ ਉਸ ਦੀ ਬਾਬਤ ਸੋਚਦਾ ਸੀ, ਉਹ ਵੀ ਜ਼ਰੂਰ ਉਸ ਵਾਸਤੇ ਸੋਚਦੀ ਹੋਵੇਗੀ। ਅਤੇ ਉਸੇ ਸ਼ਾਮ ਉਸ ਨੇ ਆਪਣੇ ਇਕ ਦੋਸਤ ਨੂੰ ਦਸਿਆ ਸੀ—ਮੈਂ ਸਮਝਦਾ ਸਾਂ ਆਰਟਿਸਟ ਦਾ ਕਲਪਿਤ ਹੁਸਨ ਆਰਟਿਸਟ ਦੇ ਦਿਮਾਗ ਤੋਂ ਬੁਰਸ਼ ਤੇ ਕੈਨਵਸ ਤੱਕ ਹੀ ਮਹਿਦੂਦ ਹੁੰਦਾ ਹੈ, ਪਰ ਨਹੀਂ, ਅਜ ਮੈਂ ਅਰਸ਼ੀ ਸੁਹੱਪਣ ਵੇਖਿਆ ਹੈ, ਜਿਸ ਨੂੰ ਆਰਟ ਦੀ ਵਕਾਲਤ ਦੀ ਵੀ ਜ਼ਰੂਰਤ ਨਹੀਂ, ਆਪਣੇ ਆਪ ਵਿਚ ਹੀ ਮੁਕੰਮਲ ਹੈ।

ਇਹ ਪਹਿਲੀ ਕੁੜੀ ਸੀ, ਜੋ ਉਸ ਨੂੰ ਅਤਿ ਪਿਆਰੀ

ਲਗੀ। ਉਹ ਉਸ ਨੂੰ ਕਦੀ ਨੇੜੇ ਹੋ ਕੇ ਤਾਂ ਨਹੀਂ ਸੀ ਮਿਲੀ ਪਰ ਸਦਾ ਉਸ ਨੂੰ ਆਪਣੇ ਨਾਲ ਹੀ ਮਹਿਸੂਸ ਕਰਦਾ ਹੁੰਦਾ ਸੀ। ਉਸ ਦੇ ਮਨ ਵਿਚ ਉਸ ਵਾਸਤੇ ਅਥਾਹ ਇੱਜ਼ਤ ਸੀ, ਸਦਾ ਸਤਿਕਾਰ ਨਾਲ ਯਾਦ ਕਰਦਾ ਹੁੰਦਾ ਸੀ। ਨਿਤ ਇਵੇਂ ਹੀ ਹੁੰਦਾ, ਜਿਸ ਵੇਲੇ ਉਹ ਕਾਲਜ ਜਾ ਰਿਹਾ ਹੁੰਦਾ ਉਹ ਸਕੂਲ ਆ ਰਹੀ ਹੁੰਦੀ, ਇਹ ਉਸ ਨੂੰ ਵੇਖਦਾ, ਤੇ ਇਸ ਨੂੰ ਇਹ ਪਰਵਾਹ ਨਹੀਂ ਸੀ ਉਹ ਇਸ ਵਲ ਤਕਦੀ ਸੀ ਜਾਂ ਨਹੀਂ, ਉਸ ਨੂੰ ਆਪਣੇ ਪਿਆਰ ਦੀ ਨਿਸ਼-ਕਾਮਤਾ ਤੇ ਵਿਸ਼ਵਾਸ਼ ਸੀ।ਉਸਨੂੰ ਉਹ ਮੁੰਡੇ ਗੰਦੇ ਲਗਦੇ ਸਨ,ਜਿਹੜੇ ਪਿਆਰ ਪਾ ਕੇ ਆਪਣੀ ਜਿਨਸੀ ਭੁੱਖ ਪੂਰੀ ਕਰ ਕੇ ਕਿਸੇ ਹੋਰ ਦੀ ਤਲਾਸ਼ ਸ਼ੁਰੂ ਕਰ ਦੇਂਦੇ ਸਨ। ਉਹ ਪਿਆਰ ਨੂੰ ਇਕ ਦੈਵੀ ਬਖ਼ਸ਼ਿਸ਼ ਸਮਝਦਾ ਸੀ, ਜਿਸ ਦਾ ਫਾਨੀ ਸਰੀਰਾਂ ਨਾਲ ਕੋਈ ਸਬੰਧ ਨਹੀਂ ਹੋ ਸਕਦਾ, ਪਿਆਰ ਤਾਂ ਰੂਹ ਦੀ ਖ਼ੁਰਾਕ ਹੈ। ਬੜੀ ਕੋਸ਼ਿਸ਼ ਕਰ ਕੇ ਉਸ ਨੇ ਪਿਆਰ ਦੀ ਫ਼ਿਲਾਸਫ਼ੀ ਬਾਬਤ ਸਿਆਣੇ ਬੰਦਿਆਂ ਦੇ ਵਿਚਾਰ ਪੜ੍ਹੇ। ਉਸ ਨੇ ਸੁਣਿਆ ਸੀ, ਸਵਰਗ ਵਿਚ ਜਦ ਕੋਈ ਰੂਹ ਗੁਨਾਹ ਕਰਦੀ ਹੈ, ਪ੍ਰਮਾਤਮਾ ਉਸ ਦੇ ਟੋਟੇ ਕਰ ਕੇ ਦੁਨੀਆਂ ਵਿਚ ਅਡ ਅਡ ਸੁਟ ਦੇਂਦਾ ਹੈ, ਤਾਂ ਜੋ ਉਹ ਇਕ ਦੂਜੇ ਦੀ ਜੁਦਾਈ ਵਿਚ ਵਿਲਕਣ, ਇਕ ਦੂਜੇ ਨੂੰ ਲਭਣ, ਪਸਚਾਤਾਪ ਕਰਨ, ਆਪਣਾ ਗੁਨਾਹ ਭੁਗਤਣ। ਉਹ ਪ੍ਰੇਮੀ ਤੇ ਪ੍ਰੇਮਕਾ ਨੂੰ ਇਕੋ ਰੂਹ ਦੇ ਦੋ ਟੋਟੇ ਸਮਝਦਾ ਸੀ, ਇਕੋ ਗਡੀ ਦੇ ਦੋ ਪਹੀਏ ਖ਼ਿਆਲ ਕਰਦਾ ਸੀ।

ਇਵੇਂ ਹੀ ਇਕ ਸਾਲ ਬੀਤ ਗਿਆ। ਉਸ ਦਾ ਵਿਸ਼ਵਾਸ ਸੀ, ਜਦ ਉਸ ਕੁੜੀ ਦੀ ਸ਼ਕਲ ਉਸ ਦੇ ਮਨ

ਵਿਚ ਡੂੰਘੀ ਉਕਰ ਜਾਏਗੀ, ਤਾਂ ਆਪੋਂ ਹੀ ਉਸ ਨੂੰ ਲਭਦੀ ਆਵੇਗੀ। ਪਿਆਰ ਵਿਚ ਉਹ ਮਹਾਨ ਸ਼ਕਤੀ ਮੰਨਦਾ ਸੀ, ਜੋ ਅਕਾਸ਼ ਦੇ ਸਿਆਰਿਆਂ ਦਾ ਰਾਹ ਤਬਦੀਲ ਕਰ ਸਕਦੀ ਸੀ, ਜਿਸ ਦੇ ਅੱਗੇ ਸਮਾਂ ਤੇ ਵਿੱਥ ਬੇਅਰਥ ਹੋ ਜਾਂਦੇ ਸਨ।

ਕਿਸੇ ਅਕਾਰ ਨੂੰ ਮਨ ਵਿਚ ਚਿਤ੍ਰਨ ਵਾਸਤੇ ਉਸ ਦਾ ਨਾਂ ਦਿਮਾਗ ਵਿਚ ਆਉਣਾ ਜ਼ਰੂਰੀ ਹੈ– ਉਸ ਨੂੰ ਪਤਾ ਸੀ, ਪਰ ਉਸ ਕੁੜੀ ਦਾ ਨਾਂ ਉਹ ਅਜੇ ਤਕ ਵੀ ਨਹੀਂ ਸੀ ਜਾਣ ਸਕਿਆ। ਆਖਰ ਆਪਣੇ ਗੁਆਂਢ ਰਹਿੰਦੀ ਇਕ ਕੈਲਾਸ਼ ਤੋਂ ਜੋ ਉਨ੍ਹਾਂ ਦੇ ਸਕੂਲ ਦੂਜੀ ਸਮਾਤ ਵਿਚ ਪੜ੍ਹਦੀ ਸੀ, ਉਸ ਕੁੜੀ ਦਾ ਨਾਂ ਪਤਾ ਕਰ ਹੀ ਲਿਆ– ਉਸ ਦਾ ਨਾਂ ਨਰੇਂਦਰ ਸੀ। ਨਰੇਂਦਰ ਨੂੰ ਉਹ ਆਪਣੇ ਤਨ ਮਨ ਦਾ ਇਕੋ ਇਕ ਮਾਲਕ ਮਨ ਚੁੱਕਾ ਸੀ। ਚਵ੍ਹੀ ਘੰਟੇ ਉਸ ਦੀ ਕਲਪਣਾ ਵਿਚ ਨਰੇਂਦਰ ਉਭਰਦੀ ਤੇ ਅਲੋਪ ਹੁੰਦੀ ਰਹਿੰਦੀ, ਉਸ ਦੇ ਸੁਪਨਿਆਂ ਦੀ ਮਲਕਾ ਨਰੇਂਦਰ ਹੀ ਸੀ। ਆਪਣੀ ਇਸ ਵਫ਼ਾ ਵਿਚ ਉਸ ਨੂੰ ਨਰੇਂਦਰ ਨਾਲ ਕਦੀ ਪਹਿਲੀ ਮੁਲਾਕਾਤ ਦਾ ਖ਼ਿਆਲ ਵੀ ਨਹੀਂ ਸੀ ਆਇਆ, ਪਰ ਫਿਰ ਵੀ ਇਕ ਦਿਨ ਉਸ ਨੇ ਕੈਲਾਸ਼ ਦੇ ਹੱਥ ਇਕ ਕਾਗਜ਼ ਦੀ ਸਲਿਪ ਤੇ 'ਨਰੇਂਦਰ ਜੀ, ਸਤਿ ਸ੍ਰੀ ਅਕਾਲ', ਲਿਖ ਕੇ ਉਸ ਕੋਲ ਸਕੂਲੇ ਭੇਜ ਦਿਤਾ।

ਉਸ ਦਿਨ ਕਾਲਜ ਵਿਚ ਖੁਲਾਸਾ ਖੁਲਾਸਾ ਪ੍ਰਤੀਤ ਕਰਦਾ ਸੀ, ਉਹ ਖੁਸ਼ ਸੀ ਖਿੜੇ ਗੁਲਾਬ ਵਾਂਗੂੰ ਹਲਕਾ ਫੁੱਲ ਜਿਵੇਂ ਅਰਸ਼ੀਂ ਉਡ ਰਿਹਾ ਹੋਵੇ। ਪਤਾ ਨਹੀਂ ਉਸ ਨੂੰ ਆਪਣੀ 'ਸਤਿ ਸ੍ਰੀ ਅਕਾਲ' ਦੇ ਜਵਾਬ ਵਿਚ ਕਿਸ ਗਲ ਦੀ ਆਸ ਸੀ, ਪਰ ਜਦੋਂ ਉਹ ਘਰ ਪਰਤਿਆ, ਕੈਲਾਸ਼ ਪਹਿਲਾਂ ਹੀ ਪੁਜੀ ਹੋਈ ਸੀ, ਉਸ ਦੇ ਕੁਝ

ਪੁਛਣ ਤੋਂ ਪਹਿਲਾਂ ਹੀ ਉਸ ਨੇ ਆਖ ਦਿਤਾ, "ਉਹ ਕਹਿੰਦੀ ਸੀ, ਚੁਪ ਕਰੇ, ਜੁਤੀਆਂ ਨਾ ਖਾਵੇ।"

ਉਸ ਤੇ ਕੋਈ ਬਿਜਲੀ ਨਾ ਡਿਗੀ, ਅਸਮਾਨ ਨਾ ਫਟਿਆ, ਅਤੇ ਜ਼ਮੀਨ ਅਡੋਲ ਹੀ ਘੁਮਦੀ ਰਹੀ। ਉਸ ਨੂੰ ਯਕੀਨ ਨਾ ਆਇਆ, ਨਰੇਂਦਰ ਵੀ ਇਹੋ ਜਿਹੇ ਕੋਝੇ ਲਫ਼ਜ਼ ਕਹਿ ਸਕਦੀ ਸੀ ਜਿਸਦਾ ਸੁਹੱਪਣ ਆਰਟਿਸਟ ਦੀ ਕਲਪਣਾ ਦੇ ਖੰਭ ਖੋਹ ਦੇਂਦਾ ਸੀ। ਸ਼ਾਇਦ ਨਰੇਂਦਰ ਨੂੰ ਪਤਾ ਨਾ ਲਗਾ ਹੋਵੇ 'ਸਤਿ ਸ੍ਰੀ ਅਕਾਲ' ਕਿਸ ਲਿਖ ਭੇਜੀ ਸੀ – ਉਸ ਸੋਚਿਆ, ਪਰ ਉਸ ਨੇ ਥਲੇ ਆਪਣਾ ਨਾ ਵੀ ਤਾਂ ਲਿਖਿਆ ਹੋਇਆ ਸੀ, ਨਹੀਂ ਉਹ ਇਹ ਨਹੀਂ ਕਹਿ ਸਕਦੀ ਸੀ, ਜਾਂ ਸਹਿਜ ਸੁਭਾ ਹੀ ਉਸ ਦੇ ਮੂੰਹੋਂ ਨਿਕਲ ਗਿਆ ਹੋਵੇਗਾ।

ਤੇ ਇਕ ਦਿਨ ਉਹ ਆਪੇ ਹੀ ਉਸ ਨੂੰ ਮਿਲਣ ਵਾਸਤੇ ਤੁਰ ਪਿਆ। ਉਹ ਅਜੇ ਸਕੂਲ ਜਾਣ ਵਾਸਤੇ ਘਰੋਂ ਨਿਕਲੀ ਹੀ ਸੀ, ਗਲੀ ਦੇ ਮੋੜ ਤੇ ਹੀ ਸੀ, ਉਸ ਨੇ ਅਗੇ ਵਧ ਕੇ 'ਸਤਿ ਸ੍ਰੀ ਅਕਾਲ' ਕਿਹਾ।

'ਬਕਵਾਸੀ ਕੁੱਤੇ ਜੁਤੀਆਂ ਮਾਰ ਮਾਰ ਠੀਕ ਕਰ ਦਿਆਂਗੀ, ਲੋਫ਼ਰ', ਉਹ ਇਕੋ ਸਾਹ ਆਖ ਕੇ ਅਗੇ ਤੁਰ ਗਈ। ਉਹ ਉਥੇ ਹੀ ਖਲੋਤਾ ਰਹਿ ਗਿਆ, ਕੁਝ ਸੋਚਣ ਵਾਸਤੇ।

ਇਕ ਕੁੜੀ ਦੇ ਗਿਣਵੇਂ ਤੋਲਵੇਂ ਲਫਜ਼ਾਂ ਨੇ ਉਸ ਦਾ ਦੋ ਸਾਲ ਦਾ ਵਿਸ਼ਵਾਸ਼ ਕੰਬਾ ਦਿਤਾ, ਤੇ ਉਸ ਦਾ ਆਪਣੇ ਆਪ ਸੋਚਣ

ਤੇ ਜੀਅ ਕੀਤਾ– ਆਖਰ ਇਦਾਂ ਤਾਂ ਕਿਉਂ ? ਕੀ ਉਹ ਨਰੇਂਦਰ ਨੂੰ ਆਪਣੇ ਦਿਲ ਦੀਆਂ ਡੂੰਘਾਣਾ 'ਚੋਂ ਪਿਆਰ ਨਹੀਂ ਸੀ ਕਰਦਾ ? ਕੀ ਉਹ ਪੋਟਾ ਪੋਟਾ ਨਰੇਂਦਰ ਦਾ ਨਹੀਂ ਸੀ ਹੋ ਜਾਣਾ ਚਾਹੁੰਦਾ ? ਉਹ ਤਾਂ ਨਰੇਂਦਰ ਹੀ ਹੋ ਜਾਣਾ ਚਾਹੁੰਦਾ ਸੀ, ਉਸ ਨੂੰ ਤੇ ਹੋਰ ਕੁਝ ਜਚਦਾ ਵੀ ਨਹੀਂ ਸੀ, ਉਹ ਤਾਂ ਉਸੇ ਨੂੰ ਪਿਆਰ ਕਰਦਾ ਸੀ, ਉਸ ਦਾ ਅੱਲੜ੍ਹ ਪਿਆਰ। ਤੇ ਉਸ ਨੇ ਆਪਣੇ ਖੱਦਰ ਦੇ ਕਮੀਜ਼ ਪਜਾਮੇਂ ਵਲ ਨਿਗਾਹ ਮਾਰੀ, ਲਾਲ ਖੱਲ ਦੀ ਜੁੱਤੀ ਉਤੇ ਘਟਾ ਜੰਮਿਆ ਹੋਇਆ ਸੀ–ਉਸ ਦਾ ਜੀ ਮਿਚਕ ਗਿਆ, ਉਸ ਦੇ ਦਿਮਾਗ ਨੂੰ ਜਿਵੇਂ ਕੋਈ ਝੰਜੋੜ ਰਿਹਾ ਸੀ।

ਕਿਸੇ ਦੀ ਲਿਆਕਤ ਦਾ ਅੰਦਾਜ਼ਾ ਕਪੜਿਆਂ ਤੋਂ ਤਾਂ ਨਹੀਂ ਸੀ ਹੋ ਸਕਦਾ। ਕਾਸ਼, ਉਹ ਪਲ ਕੁ ਰੁਕ ਕੇ ਉਸ ਦੀ ਗੱਲ ਸੁਣ ਲੈਂਦੀ, ਉਸ ਦੀ ਧੜਕਦੀ ਹਿੱਕ ਨਾਲ ਕੰਨ ਲਾ ਕੇ ਉਸ ਦੇ ਅਛੋਹ ਦਿਲ ਦੀ ਉਮੰਗਾਂ ਭਰੀ ਅਵਾਜ਼ ਸੁਣ ਲੈਂਦੀ। ਉਸ ਨੂੰ ਅਫ਼ਸੋਸ ਸੀ, ਨਰੇਂਦਰ ਨੇ ਉਸ ਨੂੰ ਆਪਣੇ ਉਚੇ ਖ਼ਿਆਲ ਦਸਣ ਦਾ ਸਮਾ ਹੀ ਨਹੀਂ ਸੀ ਦਿਤਾ, ਉਹ ਤਾਂ ਇਕ ਕਵੀ ਸੀ। ਆਪਣੇ ਦੋਸਤਾਂ ਵਿਚ ਸਤਿਕਾਰਿਆ ਲਿਖਾਰੀ ਸੀ। ਸਾਹਿੱਤਕ ਸਭਾਵਾਂ ਵਿਚ ਉਸ ਦੀਆਂ ਲਿਖਤਾਂ ਤੇ ਤਾਲੀਆਂ ਨਾਲ ਹਾਲ ਗੂੰਜ ਉਠਦਾ ਸੀ.....ਨਹੀਂ, ਉਹ ਉਸ ਨੂੰ ਨਫ਼ਰਤ ਨਹੀਂ ਸੀ ਕਰ ਸਕਦੀ, ਕਾਸ਼, ਉਸ ਨੂੰ ਨੇੜਿਉਂ ਹੋ ਕੇ ਵੇਖ ਸਕਦੀ।

ਉਹ ਇਕ ਵਾਰ ਹੋਰ ਪਿਆਰ-ਭਿਖ ਮੰਗਣ ਵਾਸਤੇ ਨਰੇਂਦਰ ਅਗੇ ਹੱਥ ਅੱਡਣ ਤਾਂ ਜ਼ਰੂਰ ਜਾਂਦਾ ਪਰ ਥੋੜੇ ਸਮੇਂ ਪਿਛੋਂ

ਹੀ ਉਸ ਨੂੰ ਖ਼ਬਰ ਮਿਲੀ, ਨਰੇਂਦਰ ਇਕ ਡੀ ਸੀ ਦੇ ਪੁੱਤਰ ਨਾਲ ਵਿਆਹੀ ਗਈ ਸੀ।

ਉਸ ਦਾ ਪਿਆਰ ਨਾ-ਕਾਮਯਾਬ ਰਿਹਾ, ਉਸਨੂੰ ਜ਼ਿਆਦਾ ਅਫ਼ਸੋਸ ਨਾ ਹੋਇਆ, ਉਹ ਜਾਣਦਾ ਸੀ ਨਰੇਂਦਰ ਨੂੰ ਇਹ ਮੌਕਾ ਹੀ ਨਹੀਂ ਸੀ ਮਿਲਿਆ ਉਸਦਾ ਦਿਲ ਫਰੋਲ ਸਕਦੀ। ਹੁਣ ਨਰੇਂਦਰ ਜਾ ਚੁੱਕੀ ਸੀ, ਕਦੀ ਵੀ ਨਾ ਵਾਪਸ ਆਉਣ ਵਾਸਤੇ, ਤੇ ਉਸ ਦਾ ਦਿਮਾਗ਼ ਬਣ ਚੁੱਕਾ ਸੀ, ਕਦੀ ਵੀ ਨਾ ਖ਼ਾਲੀ ਰਹਿਣ ਵਾਸਤੇ। ਉਹ ਪਿਆਰ ਕੀਤੇ ਬਿਨਾਂ ਨਹੀਂ ਸੀ ਰਹਿ ਸਕਦਾ। ਉਹ ਕਿਸੇ ਦੂਸਰੀ ਕੁੜੀ ਨੂੰ ਪਿਆਰ ਕਰੇਗਾ—ਉਸ ਨੇ ਸੋਚਿਆ ਸੀ, ਹੁਣ ਜਿਸ ਨੂੰ ਉਹ ਪਿਆਰੇਗਾ ਜ਼ਰੂਰ ਉਸ ਨੂੰ ਨੇੜੇ ਹੋ ਕੇ ਆਪਾ ਵਿਖਾਵੇਗਾ।

ਉਸ ਦੇ ਇਕ ਦੂਰ ਦੇ ਸਬੰਧੀ ਦੀ ਕੁੜੀ ਹਰਜੀਤ, ਉਸ ਦੇ ਦਿਮਾਗ ਵਿਚ ਵੜਦੀ ਗਈ, ਵੜਦੀ ਗਈ।

ਸੋਲਾਂ ਤੋਂ ਵੀਹ ਸਾਲ ਤੱਕ ਉਸਦੇ ਖ਼ਿਆਲ ਆਪਣੇ ਵਟੀਂਦੇ ਆਲੇ ਦੁਆਲੇ ਦਾ ਅਸਰ ਕਬੂਲ ਕੇ ਢਲਦੇ ਰਹੇ। ਉਂਝ ਆਪ ਵੀ ਉਸਨੂੰ ਖੋਜ ਕਰਨ ਦਾ ਬਹੁਤ ਸ਼ੌਕ ਸੀ, ਤਾਂ ਹੀ ਤਾਂ ਉਸ ਨੇ ਕਾਲਜ ਵਿਚ ਬਾਇਆਲੋਜੀ ਦੀ ਪੜ੍ਹਾਈ ਸ਼ੁਰੂ ਕੀਤੀ ਹੋਈ ਸੀ। ਇਹ ਦੁਨੀਆਂ ਕੀ ਹੈ, ਤੇ ਕਿਉਂ ਹੈ—ਉਸ ਨੂੰ ਇਹ ਜਾਨਣ ਦੀ ਬੜੀ ਚਾਹ ਸੀ, ਤੇ ਇਸ ਤੋਂ ਵੀ ਵੱਧ ਉਹ ਆਪਣੇ ਭਾਈਚਾਰੇ ਦੇ ਰਿਸ਼ਤਿਆਂ ਦੀ ਬਾਬਤ ਪੂਰੀ ਪੂਰੀ ਸੂਝ ਹਾਸਲ ਕਰਨੀ ਚਾਹੁੰਦਾ ਸੀ। ਕਿਉਂ ਇਕ ਆਦਮੀ ਇਕ ਔਰਤ ਨੂੰ ਪਿਆਰ ਕਰਦਾ ਹੈ ?

ਇਸ ਦਾ ਜਵਾਬ ਡਾਰਵਨ ਦੀਆਂ ਵਿਕਾਸ਼ ਦੀਆਂ ਥੀਊ-ਰੀਆਂ ਦਸਦੀਆਂ ਤਾਂ ਸਨ ਪਰ ਉਸ ਦਾ ਅਛੋਹ ਮਨ ਇਹ ਨਹੀਂ ਸੀ ਕਬੂਲ ਸਕਦਾ ਕਿ ਨਰ ਤੇ ਮਾਦਾ ਹੋਰ ਚੰਗੀ ਕਿਸਮ ਦੇ ਨਰ ਤੇ ਮਾਦਾ ਪੈਦਾ ਕਰਨ ਵਾਸਤੇ ਹੀ ਸਨ। ਇਹ ਪਸ਼ੂਆਂ ਦਾ ਕੰਮ ਉਸ ਨੂੰ ਬਹੁਤ ਬੁਰਾ ਲਗਦਾ ਸੀ। ਕਈ ਵਾਰ ਉਹ ਬਜ਼ਾਰਾਂ ਵਿਚ ਇਕ ਕੁੱਤੀ ਦੇ ਪਿੱਛੇ ਪੰਜ ਸੱਤ ਕੁੱਤੇ ਜ਼ਬਾਨਾਂ ਬਾਹਰ ਕਢੀ ਹੌਂਕਦੇ ਇਕ ਦੂਜੇ ਪਿਛੇ ਭੱਜੇ ਜਾਂਦੇ ਵੇਖਦਾ ਤਾਂ ਉਸ ਦਾ ਦਿਲ ਕੱਚਾ ਹੋ ਜਾਂਦਾ ਸੀ, ਉਸਦੇ ਦਿਮਾਗ਼ ਵਿਚ ਕੀੜੀਆਂ ਸੁਰਲ ਸੁਰਲ ਕਰਨ ਲਗ ਪੈਂਦੀਆ ਸਨ—ਅਤੇ ਨਾਲੇ ਜਦੋਂ ਉਨ੍ਹਾਂ ਦੇ ਘਰ ਉਨ੍ਹਾਂ ਦੀ ਆਪਣੀ ਮੱਝ ਸੂੰਦੀ ਉਹ ਕਿੰਨਾ ਕਿੰਨਾ ਚਿਰ ਡੌਰ ਭੌਰਾ ਹੋਇਆ ਰਹਿੰਦਾ ਸੀ, ਤੇ ਇਸੇ ਕਰਕੇ ਹੀ ਉਹ ਕਦੀ ਮਝ ਨੂੰ ਨਵੀਂ ਕਰਾਉਣ ਨਹੀਂ ਸੀ ਗਿਆ, ਸਦਾ ਕੰਮ ਦਾ ਬਹਾਨਾ ਕਰ ਕੇ ਨਿੱਕੇ ਭਰਾ ਨੂੰ ਹੀ ਭੇਜ ਦੇਂਦਾ ਹੁੰਦਾ ਸੀ। ਪਿਆਰ ਨੂੰ ਉਹ ਜਿਨਸੀ ਭੁੱਖ ਦਾ ਕੈਦੀ ਨਹੀਂ ਸੀ ਵੇਖ ਸਕਦਾ, ਪਰ ਤਾਂ ਵੀ ਉਹ ਕਦੀ ਕਿਸੇ ਦਰੱਖਤ ਨੂੰ, ਜਾਂ ਪੱਥਰ ਨੂੰ, ਜਾਂ ਫਿਰ ਕਿਸੇ ਮੇਜ਼ ਕੁਰਸੀ ਨੂੰ ਹੀ ਪਿਆਰ ਨਹੀਂ ਸੀ ਕਰ ਸਕਿਆ—ਕੇਵਲ ਇਕ ਕੁੜੀ ਨੂੰ ਹੀ ਪਿਆਰ ਕਰ ਸਕਦਾ ਸੀ, ਉਹ ਆਪ ਵੀ ਹੈਰਾਨ ਸੀ।

ਇਹਨਾਂ ਖ਼ਿਆਲਾਂ ਤੇ ਉਹ ਝੁੰਜਲਾ ਉਠਦਾ, ਛਿੱਥਾ ਪੈ ਜਾਂਦਾ ਤੇ ਦਿਲ ਹੀ ਦਿਲ ਵਿਚ ਹਰਜੀਤ ਤੋਂ ਆਪਣੇ ਨੀਚ ਖ਼ਿਆਲਾਂ ਦੀ ਮੁਆਫ਼ੀ ਮੰਗਦਾ, ਪਸਚਾਤਾਪ ਕਰਦਾ, ਉਹ ਨਿਸ਼ਕਾਮ ਪ੍ਰੇਮੀ ਹੀ ਰਹਿਣਾ ਚਾਹੁੰਦਾ ਸੀ। ਭਾਵੇਂ ਦਿਨੋਂ ਦਿਨ ਬਚਪਨ ਦਾ ਅਲੜ੍ਹ ਪੁਣਾ ਉਸ ਨੂੰ ਛਡਦਾ ਜਾਂਦਾ ਸੀ ਤੇ ਮਰਦਾਉ ਪੁਣਾ ਉਸ ਦੇ

ਅੰਗਾਂ ਦਾ ਸ਼ਿੰਗਾਰ ਬਣ ਰਿਹਾ ਸੀ। ਬਸ ਉਹ ਪਿਆਰ ਹੀ ਕਰਦਾ ਸੀ, ਸਦਾ ਪਿਆਰ ਹੀ ਕਰਨਾ ਚਾਹੁੰਦਾ ਸੀ, ਬਸ ਪਿਆਰ ਹੀ, ਅਤੇ ਉਸ ਨੂੰ ਆਪਣੇ ਇਸ ਦੂਜੇ ਪਿਆਰ ਦੀ ਕਾਮਯਾਬੀ ਵਿਚ ਪੂਰਾ ਪੂਰਾ ਯਕੀਨ ਸੀ। ਹਰਜੀਤ ਦੇ ਘਰ ਉਸ ਦਾ ਔਣ ਜਾਣ ਸੀ। ਉਸ ਨਾਲ ਖੁਲ੍ਹੀਆਂ ਗੱਲਾਂ ਕਰਨ ਦਾ ਅਵਸਰ ਵੀ ਮਿਲ ਜਾਂਦਾ ਸੀ, ਪਰ ਇਕ ਸਾਲ ਤਕ ਉਸ ਨੇ ਕਦੀ ਵੀ ਆਪਣੇ ਦਿਲ ਦੀ ਜਵਾਰ ਭਾਟਾ ਨੂੰ ਕੰਢਿਓਂ ਬਾਹਰ ਨਹੀਂ ਸੀ ਉਛਲਣ ਦਿੱਤਾ। ਉਸ ਦੇ ਦਿਲ ਵਿਚ ਭਾਵੇਂ ਬੇ-ਮਲੂਮਾ ਜਿਹਾ ਡਰ ਸੀ, ਉਹ ਇਕ ਵਾਰੀ ਫਿਰ ਠੁਕਰਾਇਆ ਨਹੀਂ ਸੀ ਜਾਣਾ ਚਾਹੁੰਦਾ।

ਹਰਜੀਤ ਉਸ ਦੇ ਰਿਸ਼ਤੇਦਾਰਾਂ ਵਿੱਚੋਂ ਸੀ, ਇਹ ਇਕ ਨਵੀਂ ਗੁੰਝਲ ਸੀ। ਕੀ ਹਰਜੀਤ ਦਾ ਪਿਤਾ ਹਰਜੀਤ ਨਾਲ ਉਸ ਦਾ ਪਿਆਰ ਸਹਾਰ ਸਕਦਾ ਸੀ ? ਪਰ ਹਰਜੀਤ ਦੀ ਮਾਤਾ ਨੇ ਉਸ ਨੂੰ ਕਈ ਵਾਰ ਜਤਾਇਆ ਸੀ ਕਿ ਉਹ ਬਹੁਤ ਸੋਹਣਾ ਸੀ, ਯੂਸਫ਼। ਉਮੀਦ ਤੇ ਬੇ-ਉਮੀਦੀ ਦਿਆਂ ਵਰੋਲਿਆਂ ਦੇ ਨਾਲ ਉਸ ਦਾ ਮਨ ਚੜ੍ਹਦਾ ਉਤਰਦਾ ਰਹਿੰਦਾ। ਇਹ ਰਿਸ਼ਤੇਦਾਰੀਆਂ, ਸਾਕ ਅੰਗ ਕੀ ਹਨ ? ਇਸ ਦਾ ਜਵਾਬ ਉਸ ਨੂੰ ਕਿਤੋਂ ਵੀ ਹਾਲੇ ਤਸੱਲੀ-ਬਖ਼ਸ਼ ਨਹੀਂ ਸੀ ਮਿਲਿਆ। ਮਜ਼੍ਹਬ ਇਸ ਵਿਸ਼ੇ ਤੇ ਗੁੰਗਾ ਸਾਬਤ ਹੋ ਰਿਹਾ ਸੀ। ਇਕ ਮਜ਼੍ਹਬ ਇਕ ਸ਼ਾਦੀ ਦੀ ਇਜਾਜ਼ਤ ਦੇਂਦਾ ਸੀ ਤੇ ਦੂਜਾ ਚਾਰ ਸ਼ਾਦੀਆਂ ਦੀ, ਵਿਆਹ ਤੋਂ ਪਹਿਲਾਂ ਸਭ ਮਾਵਾਂ ਭੈਣਾਂ, ਤੇ ਬਾਅਦ ਵਿਚ ਇਕ ਵਹੁਟੀ ਬਣ ਜਾਂਦੀ ਸੀ, ਉਸ ਨਾਲ ਆਦਮੀ ਜੋ ਮਰਜ਼ੀ ਪਿਆ ਕਰੇ, ਭਾਵੇਂ ਹਰ ਸਾਲ ਨਿਆਣਾ

ਜਣਾਏ ਤੇ ਭਾਵੇਂ ਕਦੀ ਵੀ ਨਾ। ਉਹ ਹੈਰਾਨ ਸੀ, ਕੀ ਪਤਾ ਜਿਸ ਨੂੰ ਉਹ ਅੱਜ ਭੈਣ ਤਸੱਵਰ ਕਰਦਾ ਸੀ ਕਲ ਉਹੋ ਹੀ ਉਸ ਦਾ ਬੱਚਾ ਪਾਲ ਰਹੀ ਹੋਵੇਗੀ। ਉਸ ਦੀ ਵਹੁਟੀ। ਤਾਂ ਕਿਉਂ ਉਹ ਇਕ ਵੇਲੇ ਵਹੁਟੀ ਨੂੰ ਮਾਂ ਜਾਂ ਭੈਣ ਅਤੇ ਮਾਂ ਨੂੰ ਇਕ ਵਹੁਟੀ ਤਸੱਵਰ ਨਹੀਂ ਸੀ ਕਰ ਸਕਦਾ ? ਉਸ ਨੂੰ ਆਪਣੀ ਬੇ-ਹਯਾਈ ਤੇ ਗੁੱਸਾ ਆਉਂਦਾ, ਕੀ ਉਹ ਧਰਮ ਦੇ ਇਸ ਮਾਮੂਲੀ ਕ਼ਾਨੂੰਨ ਨੂੰ ਵੀ ਨਹੀਂ ਸੀ ਸਮਝ ਸਕਦਾ, ਜਿਸ ਦੇ ਆਸਰੇ ਧਰਤੀ ਕਾਇਮ ਸੀ ਤੇ ਅਕਾਸ਼ ਹਾਲੇ ਤੱਕ ਵੀ ਨਹੀਂ ਸੀ ਡਿਗ ਸਕਿਆ, ਭਾਵੇਂ ਲੱਖਾਂ ਸਤਾਰੇ ਇਸਦੀ ਹਿੱਕ ਛੇਦ ਚੁੱਕ ਸਨ ? ਪਰ ਉਹ ਆਪਣੀ ਸਮਝ ਕਿਵੇਂ ਝੁਠਲਾ ਸਕਦਾ ਸੀ—ਇਕ ਮੱਝ ਦਾ ਕੱਟਾ ਚਾਰ ਸਾਲਾਂ ਪਿਛੋਂ ਆਪਣੀ ਮਾਂ ਨੂੰ ਹੀ ਆਸੇ ਕਰ ਸਕਦਾ ਸੀ, ਅਤੇ ਆਪਣੀ ਭੈਣ ਕਟੀ ਨੂੰ ਵੀ, ਨਾਲੇ ਇਕ ਫੁੱਲ ਦੇ ਨਰ ਆਪਣੇ ਵਿਚ ਦੀ ਮਦੀਨ ਨੂੰ ਹੀ ਪਰਸੂਤ ਕਰ ਸਕਦੇ ਸਨ.....ਪਰ ਇਹ ਤਾਂ ਪਸ਼ੂ ਸਨ। ਮਨੁੱਖ ਤਾਂ ਕਈ ਸਦੀਆਂ ਦੇ ਵਿਕਾਸ਼ ਪਿਛੋਂ ਪਸ਼ੂ ਬ੍ਰਿਤੀ ਲਾਹ ਕੇ ਇਕ ਉੱਚੀ ਜੂਨ ਬਣਿਆ ਸੀ।

ਆਖ਼ਰ ਇਕ ਦਿਨ ਉਸ ਨੇ ਹਰਜੀਤ ਨੂੰ ਦੱਸ ਹੀ ਦਿਤਾ ਸੀ, ਉਹ ਉਸ ਨੂੰ ਪਿਆਰ ਕਰਦਾ ਸੀ। ਹਰਜੀਤ ਨੇ ਕੋਈ ਜਵਾਬ ਨਹੀਂ ਸੀ ਦਿਤਾ, ਪਰ ਉਸ ਸ਼ਾਮ ਉਸ ਦੀ ਤਬੀਅਤ ਘਬਰਾਉਂਦੀ ਸੀ, ਉਸ ਦੀ ਮਾਤਾ ਨੇ ਉਸ ਨੂੰ ਲੂਣ ਲਾ ਕੇ ਨਿੰਬੂ ਚੂਸਾਇਆ ਸੀ, ਗੰਢਾ ਖਵਾਇਆ ਸੀ—ਹਰਜੀਤ ਉਦਾਸ ਸੀ। ਫਿਰ ਹਰਜੀਤ ਦੀ ਮਾਤਾ ਨੇ ਉਸਦੀ ਮਾਤਾ ਨੂੰ ਆ ਕੇ ਸਮਝਾਇਆ ਸੀ—ਮੁੰਡਾ ਜਵਾਨ ਹੋ ਗਿਆ ਹੈ, ਇਸ ਦਾ ਜਲਦੀ ਹੀ ਵਿਆਹ ਕਰ ਦਣਾ ਲਾਜ਼ਮੀ

ਹੈ। ਪਰ ਉਸ ਦਾ ਵਿਆਹ ਤਾਂ ਕੀ ਹੋਣਾ ਸੀ, ਮਹੀਨਾ ਕੁ ਪਿਛੋਂ ਉਸ ਨੇ ਸੁਣ ਲਿਆ ਹਰਜੀਤ ਦਾ ਵਿਆਹ ਇਕ ਰਈਸ ਦੇ ਇਕ-ਲੌਤੇ ਪੁੱਤਰ ਨਾਲ ਹੋ ਗਿਆ ਸੀ।

ਉਸਦਾ ਦੂਜਾ ਪਿਆਰ ਵੀ ਨਾ-ਕਾਮਯਾਬ ਰਿਹਾ। ਹੁਣ ਉਸ ਨੂੰ ਖਿਝ ਆ ਰਹੀ ਸੀ, ਆਪਣੇ ਆਪ ਤੇ, ਆਪਣੇ ਖ਼ਿਆਲਾਂ ਤੇ, ਤੇ ਸਭ ਤੋਂ ਜ਼ਿਆਦਾ ਆਪਣੇ ਲਿਬਾਸ ਤੇ—ਉਹ ਭਾਵੇਂ ਸੋਹਣਾ ਹੀ ਸੀ, ਪਰ ਉਸ ਦੇ ਕਪੜੇ ਉਸ ਦਾ ਸੁਹੱਪਣ ਵਲੂੰਦਰ ਛਡਦੇ ਸਨ, ਅਤੇ ਹੁਣ ਉਸ ਨੂੰ ਮਹਿਸੂਸ ਹੋਇਆ ਉਹ ਚੰਗੇ ਕਪੜੇ ਨਹੀਂ ਸੀ ਪਾ ਸਕਿਆ, ਉਹ ਗਰੀਬ ਸੀ—ਡੀ. ਸੀ. ਦਾ ਮੁੰਡਾ ਅਮੀਰ ਸੀ, ਰਈਸ ਦਾ ਮੁੰਡਾ ਰਈਸ ਸੀ। ਕਿੰਨਾ ਵੀ ਉਹ ਕਿਸੇ ਕੁੜੀ ਦੇ ਨਜ਼ਦੀਕ ਹੋ ਜਾਂਦਾ, ਪਿਆਰ ਨਹੀਂ ਸੀ ਲੈ ਸਕਦਾ। ਉਸ ਦੀਆਂ ਲਿਆਕਤਾਂ ਉਸ ਨੂੰ ਪਲ ਕੁ ਲਈ ਫ਼ਜ਼ੂਲ ਤੇ ਵਾਧੂ ਹੀ ਜਾਪੀਆਂ—'ਪੀਲੀ-ਲਿਆਕਤ' ਉਸ ਦੀਆਂ ਅਕਲਾਂ ਹਰਾ ਗਈ ਸੀ। ਉਹ ਪਿਆਰ ਦੇ ਬਦਲੇ ਪਿਆਰ ਨਹੀਂ ਸੀ ਲੈ ਸਕਿਆ। ਉਹ ਪਿਆਰ ਨੂੰ ਜਿਨਸੀ ਭੁੱਖ ਦਾ ਕੈਦੀ ਨਹੀਂ ਸੀ ਵੇਖ ਸਕਦਾ, ਪਰ ਉਸ ਦਾ ਪਿਆਰ ਸਰਮਾਏ ਦੀ ਕੈਦ ਵਿਚ ਫੜਫੜਾ ਕੇ ਰਹਿ ਗਿਆ।

ਇਹ ਭਾਈਚਾਰਾ, ਇਹ ਨਿਜ਼ਾਮ ਉਸ ਦੀਆਂ ਨਜ਼ਰਾਂ ਵਿਚ ਸਭ ਬਕਵਾਸ ਸੀ। ਪੈਸੇ ਨਾਲ ਸਭ ਤੋਂ ਸੋਹਣੀ ਕੁੜੀ ਦੇ ਸੁਹੱਪਣ ਦਾ ਨਿਘ ਖਰੀਦਿਆ ਜਾ ਸਕਦਾ ਸੀ—ਉਸ ਦਾ ਸਾਰਾ ਸਰੀਰ ਕੰਬ ਗਿਆ, ਉਸ ਦੇ ਸਾਹਮਣੇ ਫਿਰ ਬਜ਼ਾਰੀ ਕੁੱਤੇ ਫਿਰ ਗਏ। ਹੁਣ

ਉਹ ਸਮਝ ਗਿਆ ਸੀ—ਜ਼ਰ ਖ਼ਰੀਦ ਸਦਾ ਗ਼ੁਲਾਮ ਹੀ ਹੋਇਆ ਕਰਦੇ ਹਨ ਅਤੇ ਉਨ੍ਹਾਂ ਦੇ ਚੁਰਾਏ ਜਾਣ ਦਾ ਸਦਾ ਡਰ ਹੋ ਸਕਦਾ ਹੈ—ਤਾਂ ਹੀ ਭਾਈਚਾਰੇ ਤੇ ਰਿਸ਼ਤੇਦਾਰੀਆਂ ਦੀਆਂ ਬੇੜੀਆਂ ਘੜੀਆਂ ਹਨ, ਅਤੇ ਬੁਰਕੇ ਤੇ ਘੁੰਡ ਦੇ ਅੰਨ੍ਹੇ ਕਿਲ੍ਹੇ ਔਰਤ ਦੇ ਦੁਆਲੇ ਉਸਾਰ ਦਿਤੇ ਹਨ।

ਉਹ ਆਪਣੇ ਪਿਆਰ ਨੂੰ ਕਾਮ ਦਾ ਸ਼ਿਕਾਰ ਹੋਇਆ ਨਹੀਂ ਸੀ ਵੇਖ ਸਕਦਾ, ਪਰ ਉਸ ਦਾ ਪਿਆਰ ਸਰਮਾਏ ਦੀ ਹਿਰਸ ਦਾ ਬੁਰਕ ਹੋ ਚੁਕਾ ਸੀ, ਨਰੇਂਦਰ ਦਾ ਵਿਆਹ ਇਕ ਮੁੰਡੇ ਨਾਲ ਨਹੀਂ ਸੀ ਹੋਇਆ, ਸਗੋਂ ਉਸ ਦੇ ਪਿਉ ਦੀ ਡਿਪਟੀ ਕਮਿਸ਼ਨਰੀ ਨਾਲ ਹੋਇਆ ਸੀ, ਅਤੇ ਹਰਜੀਤ ਇਕ ਵਡੀ ਜਾਇਦਾਦ ਨਾਲ ਵਿਆਹੀ ਗਈ ਸੀ। ਔਰਤ ਵੀ ਇਕ ਵਪਾਰਕ ਜਿਨਸ ਬਣ ਚੁੱਕੀ ਸੀ। ਉਸ ਦੀ ਮਨੁੱਖਤਾ ਤੇ ਇਕ ਕਾਰੀ ਸਟ ਵਜੀ—ਮਨੁਖ ਮੁੜ ਪਸ਼ੂ ਦਾ ਪਸ਼ੂ--ਉਸ ਸੋਚਿਆ, ਪਰ ਕੁਦਰਤ ਵਿਕਾਸ਼-ਵਾਦੀ ਹੈ, ਜ਼ਰੂਰ ਤਰੱਕੀ ਕਰੇਗੀ। ਸਭ ਆਜ਼ਾਦ ਪੈਦਾ ਹੋਏ ਹਨ, ਅਜ਼ਾਦ ਹੀ ਰਹਿਣਗੇ। ਮਨੁੱਖ ਪੈਸੇ ਦਾ ਗੁਲਾਮ ਨਹੀਂ, ਪੈਸਾ ਮਨੁੱਖ ਦਾ ਗੁਲਾਮ ਹੈ, ਕਿਉਂਕਿ ਪੈਦਾਵਾਰ ਦੇ ਸਾਧਨ ਮਨੁੱਖ ਦੀ ਆਪਣੀ ਕਾਢ ਹਨ, ਤੇ ਸਾਂਝੇ ਹਨ। ਦੁਨੀਆਂ ਦਾ ਸਿਰਫ਼ ਇਕ ਹੀ ਰਿਸ਼ਤਾ ਹੈ ਪਿਆਰ... ਸਾਂਝਾ ਪਿਆਰ...।

ਤੇ ਉਸ ਨੂੰ ਪਹੁ ਫੁੱਟਦੀ ਜਾਪੀ, ਦੂਰ ਚੜ੍ਹਦੇ ਵਿਚ ਪ੍ਰਭਾਤ ਦੀ ਲਾਲੀ ਉਭਰਦੀ ਦਿੱਸੀ ਜੋ ਪਲ ਪਲ ਉਸ ਵਲ ਵਧਦੀ ਆ ਰਹੀ ਸੀ, ਜਿਸ ਦੇ ਅਗੇ ਪੀਲੇ ਸ਼ੈਤਾਨ ਦੀ ਲੁਟ-ਘਸੁੱਟ

ਪੰਘਰਦੀ ਜਾ ਰਹੀ ਸੀ, ਅਤੇ ਜਿਸ ਦੀਆਂ ਸੁਨਹਿਰੀ ਕਿਰਨਾਂ ਵਿਚ ਆਰਥਕ ਤੇ ਸਮਾਜਕ ਕੜੀਆਂ ਤੋਂ ਅਜ਼ਾਦ ਮਨੁੱਖਾਂ ਦੇ ਟਹਿਕਦੇ ਚਿਹਰੇ ਚੱਮਕ ਰਹੇ ਸਨ, ਜਿਨ੍ਹਾਂ ਦੀਆਂ ਅੱਖਾਂ ਵਿਚ ਤੇ ਬੁਲ੍ਹਾਂ ਤੇ ਪਿਆਰ ਆਪਣੀ ਨੀਂਦ ਦੀ ਖ਼ੁਮਾਰੀ ਦੀਆਂ ਆਕੜਾਂ ਭੰਨ ਰਿਹਾ ਸੀ।

ਭਾਵੇਂ ਉਸ ਦਾ ਮਨ ਖ਼ਾਲੀ ਨਹੀਂ ਸੀ ਰਹਿ ਸਕਦਾ; ਕਿਸੇ ਕੁੜੀ ਨੂੰ 'ਪਿਆਰੇ' ਬਿਨਾ ਉਸ ਨੂੰ ਸਿਦਕ ਨਹੀਂ ਸੀਂ ਆ ਸਕਦਾ ਅਤੇ ਜੋ ਕੁਝ ਸਮਾਂ ਪਹਿਲੋਂ ਕੋਈ ਉਸ ਨੂੰ ਪੁਛਦਾ ਹੁੰਦਾ ਸੀ—ਵਿਆਹ ਕਦ ਕਰਾਵੇਂਗਾ? ਤਾਂ ਉਹ ਆਖਦਾ—'ਕਬਰਸਤਾਨ ਵਿਚ ਜਾ ਕੇ,' ਪਰ ਹੁਣ ਉਸ ਦਾ ਜਵਾਬ ਹੁੰਦਾ— 'ਇੰਨਕਲਾਬ' ਤੋਂ ਬਾਅਦ।

## ਮਸ਼ੀਨ ਸ਼ਾਪ

ਅਕਾਸ਼ ਵਿਚ ਪਾਣੀ ਨਾਲ ਲੱਦੀਆਂ ਹੋਈਆਂ ਸਾਵਣ ਦੀਆਂ ਤਿਤਰ ਖੰਭੀਆਂ ਬਦਲੀਆਂ ਅੱਥਰੀਆਂ ਮੁਟਿਆਰਾਂ ਵਾਂਗੂੰ ਕਦੀ ਵਸਦੀਆਂ ਵਸ ਹੀ ਪੈਂਦੀਆਂ ਹਨ ਤੇ ਕਦੀ ਇਕ ਦਮ ਰੁਕ ਕੇ ਗਜ਼ਬਨਾਕ ਹੋ ਕੇ ਹੀਰ ਦੀ ਲੰਮ ਸਲੰਮੀ ਵਲ ਖਾਂਦੀ ਹੋਈ ਚਾਬਕ ਵਾਂਗੂੰ ਇਕ ਪਾਸਿਓਂ ਲਿਸ਼ਕ ਮਾਰਦੀਆਂ ਹਨ, ਤੇ ਫਿਰ ਇਕ ਕੜਕ ਦੇ ਮਗਰੋਂ ਕਿਣ–ਮਿਣ ਸ਼ੁਰੂ ਹੋ ਜਾਂਦੀ ਹੈ। ਵਰਕਸ਼ਾਪ ਦਾ ਬਿਜਲੀ ਦਾ ਘੁਗੂ ਆਪਣੀ ਭੜਾਂਦੀ ਘਾਂ ਘਾਂ ਦੀ ਅਵਾਜ਼ ਨਾਲ ਸਵੇਰ ਦੀ ਸਿਲ੍ਹੀ ਸਿਲ੍ਹੀ, ਠੰਡੀ ਠੰਡੀ ਰੁਮਕਦੀ ਹਵਾ ਵਿਚ ਬੇ-ਚੈਨੀ ਦੀਆਂ ਲਹਿਰਾਂ ਪੈਦਾ ਕਰ ਦੇਂਦਾ ਹੈ। 'ਨੈਸ਼ਨਲ ਪ੍ਰੋਡਿਊਸਰਜ਼' ਦੇ ਮਜ਼ਦੂਰ ਤੇ ਕਾਰੀਗਰ ਚੱਦਰਾਂ ਦੀਆਂ ਬੁਕਲਾਂ ਵਿਚ ਉਤੋਂ ਥਲੇ

ਤਕ ਨੁਚੜਦੇ, ਵਡੇ ਦਰਵਾਜ਼ੇ ਅੰਦਰ ਵੜਕੇ ਆਪਣੇ ਨੰਬਰ ਹਾਜ਼ਰੀ-ਬੋਰਡ ਤੇ ਟੰਗ ਕੇ ਸਿਰ ਸੁਟੀ, ਸਹਿਜੇ ਸਹਿਜੇ ਕਦਮ ਪੁਟਦੇ ਇਸ 'ਮਗਰ ਮਛ' ਦੀਆਂ ਫ਼ੌਲਾਦੀ ਦਾੜ੍ਹਾਂ ਵਿਚ ਆਪਣੇ ਲਾਲ ਲਾਲ ਨਿਘੇ ਲਹੂ ਦੇ ਖਾਰੇ ਟੇਪੇ ਤੁਪਕਾਉਣ ਜਾ ਰਹੇ ਹਨ।

ਸਾਹਿਬ ਆਪਣੀ ਨਵੀਂ ਪ੍ਰੇਮਕਾ ਨਾਲ, ਕੱਚੀ ਗਿੱਲੀ ਸੜਕ ਤੇ ਛਲਪ ਛਲਪ ਕਰਦੀ ਫਸਟਗੇਅਰ ਵਿਚ ਸਟੂਡੀ-ਬੇਕਰ ਵਿਚ ਬੈਠਾ ਫਾਈਨ-ਡੇ ਮਾਣਨ ਜਾ ਰਿਹਾ ਹੈ। 'ਗੁਡਯੀਅਰ' ਦੇ ਟਾਇਰਾਂ ਦੇ ਨਾਲ ਉਡੇ ਚਿੱਕੜ ਦੇ ਛਿਟਿਆਂ ਤੋਂ ਬਚਣ ਵਾਸਤੇ ਮਜ਼ਦੂਰ ਸੜਕ ਦੇ ਕੰਢੇ ਉਤੇ ਰੁਕਦੇ ਜਾਂਦੇ ਹਨ, ਮੁਰਝਾਏ ਹੋਏ ਚਿਹਰੇ ਉਪਰ ਉਠਦੇ ਹਨ, ਕਾਲੇ ਧੂਤ ਪੇਪੜੀ-ਜੰਮੇ ਬੁਲ੍ਹ ਹਿਲਦੇ ਹਨ,-ਸਾਹਿਬ ਸਲਾਮ, ਸਾਹਿਬ ਸਲਾਮ, ਤੇ ਸਾਹਿਬ ਆਪਣੀ ਪ੍ਰੇਮਕਾ ਦੀਆਂ ਸਰੂਰੀਆਂ ਅਖਾਂ ਵਿਚ ਵੇਖਦਾ ਮੁਸਕ੍ਰਾਉਂਦਾ ਅਗੇ ਹੀ ਅਗੇ, ਫਾਟਕ ਤੋਂ ਬਾਹਰ ਨਿਕਲ ਜਾਂਦਾ ਹੈ।

ਹਰ ਸਾਲ ਸਾਵਣ ਦੀਆਂ ਬਦਲੀਆਂ ਵਸਦੀਆਂ ਹਨ, ਤੇ ਸਿਆਲ ਦੀਆਂ ਸ਼ਾਲਾਂ ਜੇਡੀਆਂ ਲੰਮੀਆਂ ਝੜੀਆਂ ਵੀ ਲਗਦੀਆਂ ਹਨ। ਇਹ ਖਿਜਲੀ ਦਾ ਘੁਗੂ ਨਿਤ ਘੂਕਦਾ ਹੈ, ਤੇ ਮਜ਼ਦੂਰ ਲੋਕ ਠੰਡੀਆਂ-ਸ਼ੀਤ ਬੇਜਾਨ ਫੌਲਾਦੀ ਮਸ਼ੀਨਾਂ ਨਾਲ ਨੌਂ ਨੌਂ ਘੰਟੇ ਹੱਡ-ਖੋਰਨੀ ਕੁਸ਼ਤੀ ਲੜਨ ਵਾਸਤੇ, ਆਪਣੀਆਂ ਪਾਟੀਆਂ-ਗੰਢੀਆਂ ਜੁਲੀਆਂ ਦੀ ਨਿੱਘ ਛਡ ਕੇ ਠਰਦੇ, ਕੰਬਦੇ, ਸੁੰਨ ਹੋਂਦੇ ਬੇ-ਨਾਗਾ ਆਉਂਦੇ ਹਨ। ਮੋਟਰਾਂ ਦੀ ਘੂਕਰ ਆਉਂਦੀ ਹੈ, ਪਟੇ ਸਰਕਦੇ ਹਨ, ਮਸ਼ੀਨਾਂ ਗੜਗੜਾਉਂਦੀਆਂ ਹਨ, ਭੱਠੀਆਂ ਭਖਦੀਆਂ ਹਨ, ਪੰਛੀ-ਸੇਰੇ ਵਦਾਣ ਹਵਾ ਵਿਚ ਉਲਰਦੇ ਹਨ ਤੇ ਪ੍ਰੈਸਾਂ ਦੀ

ਠੱਕ ਠੱਕ ਦੇ ਵਿਚ ਕਦੀ ਕਦੀ ਸਾਹਿਬ ਦੀ ਕੋਠੀ ਵਲੋਂ ਉਸ ਦੀ ਕਿਸੇ ਨਵੀਂ ਪ੍ਰੇਮਕਾ ਦੀ ਚਾਂਦੀ ਦੇ ਘੁੰਗਰੂਆਂ ਦੀ ਟੁਣਕਾਰ ਜਿਹੀ ਹਾਸੀ ਮਜ਼ਦੂਰਾਂ ਦੇ ਕੰਨਾਂ ਵਿਚ ਇਕ ਓਪਰੇ ਸਾਜ਼ ਦੀ ਬੇਤਾਲ ਸੁਰ ਵਾਂਗੂੰ ਰੜਕ ਜਾਂਦੀ ਹੈ।

ਇਹ 'ਨੈਸ਼ਨਲ ਪ੍ਰੋਡਿਊਸਰਜ਼' ਦੀ ਮਸ਼ੀਨ ਸ਼ਾਪ ਹੈ। ਇਕ ਲੰਮਾ ਚੌੜਾ ਕਮਰਾ, ਦੋ ਪਾਸੀ ਦੋ ਕਤਾਰਾਂ ਵਿਚ ਨਿਕੇ ਵਡੇ ਖਰਾਦ ਪਾਗਲਾਂ ਵਾਂਗੂੰ ਭਵੀਂ ਜਾਂਦੇ ਹਨ, ਅਸਪਾਤ ਦੇ ਟੂਲ ਘੁਮਦੇ ਲੋਹੇ ਦੇ ਪੜਛੇ ਲਾਹੀ ਜਾਂਦੇ ਹਨ, ਘੀਂ, ਠੱਕ, ਪਟਾਕ, ਤੇ ਲੋਹੇ ਨੂੰ ਲੋਹਾ ਕਟਦਾ ਹੈ, ਕਾਰੀਗਰਾਂ ਦਾ ਮਾਸ ਪੰਘਰਦਾ ਹੈ, ਮਿਝ ਗਰਾਰੀਆਂ ਨੂੰ ਤਰ ਕਰਦੀ ਪੱਕੇ ਫਰਸ਼ 'ਤੇ ਚੋ ਜਾਂਦੀ ਹੈ,—ਤੇ ਖਰਾਦ ਘੁਮਦੇ ਹਨ।

'ਕੀ ਗਲ ਬਖ਼ਸ਼ੀ, ਅਜ ਲੇਟ ਕਿਉਂ ਆਇਆ ਏਂ?' ਕਰਤਾਰ ਆਪਣੇ ਨਾਲ ਦੇ ਖਰਾਦੀਏ ਤੋਂ ਪੁਛਦਾ ਹੈ।

'ਮੀਂਹ ਕਰਕੇ ਵਕਤ ਦਾ ਪਤਾ ਈ ਨਹੀਂ ਲਗਾ!' ਬਖ਼ਸ਼ੀ ਓਵੇਂ ਹੀ ਟੂਲ ਤੇ ਝੁਕਿਆ ਰਹਿੰਦਾ ਹੈ, ਉਸ ਦਾ ਹੱਥ ਸਹਿਜੇ ਸਹਿਜੇ ਗਰਾਰੀ ਦੇ ਚੱਕਰ ਕਟਦਾ ਹੈ ਤੇ ਟੂਲ ਐਕਸਲ ਤੇ ਵਾਲ ਵਾਲ ਅਗੇ ਸਰਕਦਾ ਹੈ। ਉਹ ਅਜ ਇਕ ਘੰਟਾ ਲੇਟ ਆਇਆ ਹੈ, ਅੱਠ ਦੀ ਬਜਾਏ ਅਠ ਵੀਹ ਅੰਦਰ ਆਇਆ ਸੀ ਤੇ ਉਦੋਂ ਤੋਂ ਹੀ ਐਕਸਲ ਖਰਾਦ ਰਿਹਾ ਹੈ, ਪਰ ਫੈਕਟਰੀ ਦੇ ਕਾਨੂੰਨ ਅਨੁਸਾਰ ਉਹ ਇਕ ਘੰਟਾ ਲੇਟ ਸਮਝਿਆ ਗਿਆ ਹੈ, ਉਸ ਨੂੰ ਅੱਜ ਅਠਾਂ ਦੀ ਬਜਾਏ ਸੱਤਾਂ ਘੰਟਿਆਂ ਦੀ ਮਜ਼ਦੂਰੀ ਮਿਲੇਗੀ, ਪਰ ਉਸ ਦੀ ਪ੍ਰਾਗ੍ਰੈਸ ਵਿਚ ਫਰਕ ਨਹੀਂ ਆ ਸਕਦਾ, ਉਹ ਪੰਜਾਹ ਐਕਸਲ ਹੀ

ਖਰਾਦੇਗਾ, ਨਹੀਂ ਤਾਂ ਫੋਰਮੈਨ ਨਾਰਾਜ਼ ਹੋ ਜਾਏਗਾ, ਕਿਉਂਕਿ ਉਸ ਨੇ ਸਾਹਿਬ ਨੂੰ ਜ਼ਿਆਦਾ ਤੋਂ ਜ਼ਿਆਦਾ ਉਪਜ ਦਸ ਕੇ ਉਸ ਦੀ ਖੁਸ਼ੀ ਹਾਸਲ ਕਰਨੀ ਹੈ।

ਸਾਲਾਂ ਤੋਂ ਇਵੇਂ ਹੀ ਖ਼ਰਾਦ ਚੀਕਦੇ, ਗਰਜਦੇ, ਕਿਸੇ ਆਦਮ-ਖ਼ੋਰ ਦੈਂਤ ਵਾਂਗੂ ਚੰਘਾੜਦੇ ਖਰਾਦੀਆਂ ਦੀਆਂ ਪੀੜ੍ਹੀਆਂ ਦੀਆਂ ਪੀੜ੍ਹੀਆਂ ਚਿੱਥਦੇ ਤੇ ਹਜ਼ਮ ਕਰਦੇ ਘੁਮ ਰਹੇ ਹਨ। ਗਰੀਬ ਮਾਪਿਆਂ ਦੇ ਅਖਾਂ ਦੇ ਤਾਰੇ, ਜਿਗਰ ਦੇ ਟੋਟੇ, ਕੱਚੇ ਕੱਚੇ ਲੂਏਂ ਮੁੰਡੇ, ਜਿਨ੍ਹਾਂ ਦੀਆਂ ਸਧਰਾਈਆਂ ਅਖੀਆਂ ਵਿਚ ਮਹੱਲੇ ਦੀਆਂ ਗਲੀਆਂ ਵਿਚ ਪਲ ਕੁ ਹੋਰ ਚੀਚੋ ਚੀਰ ਗਲੇਰੀਆਂ ਖੇਡ ਲੈਣ ਦਾ ਤਰਲਾ ਡੁਲ੍ਹ ਡੁਲ੍ਹ ਪੈਂਦਾ ਹੈ, ਜਿਨ੍ਹਾਂ ਦੇ ਕੂਲੇ ਪਟ ਜਿਹੇ ਕਮਜ਼ੋਰ ਹਥ ਲਾਟੂਆਂ ਦੀਆਂ ਜਾਲੀਆਂ ਲਪੇਟਣ ਤੋਂ ਸਿਵਾ ਹੋਰ ਕੁਝ ਨਹੀਂ ਸਿਖਣਾ ਚਾਹੁੰਦੇ, ਉਨ੍ਹਾਂ ਦੀ ਜ਼ਿੰਦਗੀ ਡਾਕ-ਚੈਕ ਤੇ ਥਰੂ-ਚੈਕ ਦੀਆਂ ਮੋਰੀਆਂ ਵਿਚ ਚਾਬੀਆਂ ਘੁਮਾਉਂਦਿਆਂ ਤੇ ਪੰਜ-ਬਤੀ, ਸੱਤ-ਬਤੀ, ਦੀਆਂ ਬੇ-ਜਾਨ ਫੌਲਾਦੀ ਗਰਾਰੀਆਂ ਬੰਨ੍ਹਦਿਆਂ, ਅਣ ਖਿੜੇ ਫੁਲ ਵਾਂਗੂੰ, ਬੰਦ ਹੀ ਬੰਦ, ਮੁਰਝਾ ਕੇ ਝੜ ਜਾਂਦੀ ਹੈ। ਬਾਰਾਂ ਆਨੇ ਰੋਜ਼ ਤੇ ਅਪ੍ਰੈਂਟਿਸ ਸਿਖਾਂਦਰੂ ਲਗਦੇ ਹਨ, ਸਾਲਾਂ ਬੱਧੀ ਉਸਤਾਦ ਦੀਆਂ ਝਿੜਕਾਂ, ਫੋਰਮੈਨ ਦੀਆਂ ਨਾਜ਼-ਬਰਦਾਰੀਆਂ ਕਰਨ ਪਿਛੋਂ ਤਿੰਨ ਰੁਪਏ ਰੋਜ਼ ਤਕ ਅਪੜਦੇ ਹਨ। ਪਰ ਉਸ ਵੇਲੇ, ਇਕ ਬੁਢਾ ਪਿਓ, ਮਾਂ, ਜਵਾਨ ਭੈਣਾਂ, ਮਾਸੂਮ ਭਰਾ ਵਹੁਟੀ ਤੇ ਬਚੇ ਦੋ ਸੁੱਕੇ ਟੁਕਰਾਂ ਵਾਸਤੇ ਉਸ ਦਾ ਰਾਹ ਵੇਖ ਰਹੇ ਹੁੰਦੇ ਹਨ। ਗਰੀਬ ਦਾ ਪੁਤਰ ਗਰੀਬ ਤੇ ਅਮੀਰ ਦਾ ਪੁਤਰ ਅਮੀਰ ਹੀ ਜੰਮਦਾ ਹੈ।

ਬਾਹਰ ਸਾਵਣ ਦੀ ਫੁਹਾਰ ਪੈ ਰਹੀ ਹੈ। ਅੰਦਰ ਖਰਾਦੀਏ ਟੂਲਾਂ ਤੇ ਝੁਕੇ ਕੁਦਰਤ ਦੀਆਂ ਬੇ-ਨਿਆਜ਼ੀਆਂ ਤੋਂ ਅਣਜਾਣ, ਭੂਤ ਦੇ ਸੱਲਾਂ ਨਾਲ ਫਟੇ ਹੋਏ, ਵਰਤਮਾਨ ਦੀ ਅਟੁਟ ਕੈਦ ਵਿਚ ਕਿਸੇ ਧੁੰਦਲੇ ਭਵਿਖਤ ਦੀ ਮਧਮ ਟਿਮ ਟਿਮਾਉਂਦੀ ਆਸ ਦੇ ਸਹਾਰੇ ਇਕ ਹਥ ਉਪਰ ਚੁਕ ਕੇ, ਛੱਤ ਵਿਚ ਕਬਜ਼ੇ ਹੋਏ ਸਰੀਏ ਨੂੰ ਇਧਰ ਹਿਲਾਉਂਦੇ ਹਨ, ਪਟਾ ਫ਼ਰੀ-ਪੁਲੀ ਤੇ ਆ ਜਾਂਦਾ ਹੈ, ਗੜ ਗੜਾਉਂਦੀਆਂ ਮਸ਼ੀਨਾਂ ਰੁਕ ਜਾਂਦੀਆਂ ਹਨ, ਮਾਲ ਧਿਆਨ ਨਾਲ ਵੇਖ ਕੇ, ਗੇਜ ਵਿਚੋਂ ਕਢ ਕੇ, ਟੂਲ ਪਿਛੇ ਹਟਾ ਕੇ, ਸਰੀਏ ਹਿਲਾਉਂਦੇ ਹਨ ਤੇ ਮਸ਼ੀਨਾਂ ਫਿਰ ਇਕ ਤਾਂਡਵ ਨਾਚ ਨੱਚਣ ਲਗ ਜਾਂਦੀਆਂ ਹਨ।

'ਮਹੇਸ਼ ਕੀ ਬਣਾ ਰਿਹਾ ਹੈਂ ?" ਕੋਈ ਕਿਸੇ ਨੂੰ ਪੁਛਦਾ ਹੈ।

'ਸਾਹਿਬ ਦੇ ਰਿਵਾਲਵਰ ਦੀ ਮੈਗਜ਼ੀਨ।' ਜਵਾਬ ਆਉਂਦਾ ਹੈ, ਤੇ ਫੌਲਾਦ ਦਾ ਇਕ ਛੋਟਾ ਜਿਹਾ ਪਹੀਆ ਕੰਪਾਸ ਦੀਆਂ ਚੁੰਝਾਂ ਵਿਚ ਅੜ ਜਾਂਦਾ ਹੈ।

ਇਥੇ ਮੋਟਰਾਂ ਦੇ, ਸਾਈਕਲਾਂ ਦੇ ਅਤੇ ਕਦੀ ਕਦੀ ਬਿਜਲੀ ਦੇ ਪਖਿਆਂ ਦੇ ਸਪੇਅਰ ਪਾਰਟਸ ਵੀ ਬਣਦੇ ਹਨ, ਆਮ ਤੌਰ ਤੇ ਸਾਹਿਬ ਦੀ ਕੋਠੀ 'ਚੋਂ ਕੋਈ ਨਾ ਕੋਈ ਮੁਰੰਮਤ ਦਾ ਕੰਮ ਵੀ ਆ ਜਾਂਦਾ ਹੈ। ਸਾਹਿਬ ਕੋਲ ਇਕ ਵੈਬਲੀ ਪਿਸਤੌਲ ਹੈ, ਇਕ ਮੌਜ਼ੇਅਰ ਗਨ ਹੈ, ਤੇ ਕਦੀ ਕਦੀ ਉਸ ਦੇ ਸ਼ਿਕਾਰੀਆਂ ਦੀਆਂ ਸੰਗਲੀਆਂ ਗੰਢੀਣ ਵਾਸਤੇ ਲੁਹਾਰ ਖਾਨੇ ਆ ਜਾਂਦੀਆਂ ਹਨ। ਇਕ ਅਲੈਕ-ਟ੍ਰੀਸ਼ਨ, ਸਾਹਿਬ ਦੀ ਮਿਲਕ-ਸ਼ੇਕ ਬਣਾਉਣ ਵਾਲੀ ਮਸ਼ੀਨ ਦਾ ਆਰਮੇਚਰ ਵਲ ਕੇ ਟੂਲ ਲਵਾਉਣ ਵਾਸਤੇ ਕਰਤਾਰ ਪਾਸ

ਲਿਆਉਂਦਾ ਹੈ।

'ਕਦੀ ਮਿਲਕਸ਼ੇਕ ਪੀਤਾ ਈ?' ਅਲੈਕਟ੍ਰੀਸ਼ਨ ਦੇ ਅੱਨਪੜ੍ਹ ਚਿਹਰੇ ਉਤੇ ਖੁਸ਼ਕ ਹਾਸੇ ਦੀਆਂ ਤਰੇੜਾਂ ਹਨ।

'ਚੁਪ ਇਹ ਮਸ਼ੀਨ ਸ਼ਾਪ ਹੈ, ਬਿਜਲੀ ਸ਼ਾਪ ਨਹੀਂ ਅਸੀਂ ਵੇਹਲੇ ਨਹੀਂ।' ਕਰਤਾਰ ਚਿੱੜੀ ਜਿਹੇ ਆਰਮੇਚਰ ਨੂੰ ਹਥ ਵਿਚ ਉਛਾਲਦਾ ਹੈ, ਤੇ ਆਪਣੀ ਮਜ਼ਦੂਰਾਂ ਵਾਲੀ ਉਦਾਰਤਾ ਵਿਚ ਆਖਦਾ ਹੈ, 'ਮਿਲਕ-ਸ਼ੇਕ ਨਿਕੰਮਿਆਂ ਵੇਹਲੜਾਂ ਦਾ ਪੀਣਾ ਏ।'

ਦੋਵੇਂ ਇਕ ਦੂਜੇ ਵਲ ਭਾਵ ਪੂਰਤ ਨਜ਼ਰਾਂ ਨਾਲ ਵੇਖਦੇ ਹਨ, ਮੁਸਕ੍ਰਾਉਂਦੇ ਹਨ, ਤੇ ਗੰਭੀਰ ਹੋ ਜਾਂਦੇ ਹਨ।

'ਇੱਕ ਆਪਣਾ ਆਦਮੀ ਹੈ, ਕਈ ਦਿਨਾਂ ਤੋਂ ਵੇਹਲਾ......' ਅਲੈਕਟ੍ਰੀਸ਼ਨ ਦਸਦਾ ਹੈ।

'ਕੀ ਜਾਣਦਾ ਏ?'

'ਅਪ੍ਰੈਂਟਿਸ।'

ਕਰਤਾਰ ਆਪਣੇ ਸਾਹਮਣੇ ਦੇ ਖਰਾਦ ਤੇ ਝੁਕੇ ਹੋਏ ਖਰਾਦੀਏ ਵਲ ਵੇਖਦਾ ਹੈ। ਉਹ ਨਵਾਂ ਖਰਾਦੀਆ ਅਜ ਟਰਾਇਲ ਤੇ ਆਇਆ ਹੈ। ਇਸ ਤੋਂ ਪਹਿਲੋਂ ਉਸ ਨੂੰ ਪੰਜ ਮਹੀਨੇ ਵੇਹਲਾ ਫਿਰਨਾ ਪਿਆ ਹੈ। 'ਨੈਸ਼ਨਲ ਪ੍ਰੋਡਿਊਸਰਜ਼' ਦੇ ਚੱਕਰ ਕਟਣਾ ਉਸ ਦਾ ਨਿੱਤ ਕਰਮ ਸੀ। ਆਮ ਖਰਾਦੀਆਂ ਵਾਂਗੂੰ ਉਸ ਦੇ ਹਥ ਵੀ ਖਰਾਦ ਦੇ ਚਿਗਲਤ ਨਾਲ ਹਮੇਸ਼ਾ ਵਾਸਤੇ ਕਾਲੇ ਹੋ ਚੁਕੇ ਹਨ, ਦਾਹੜੀ ਦੇ ਮੁਛਾਂ ਦੇ ਵਾਲ ਆ-ਮੁਹਾਰੇ ਦੱਭ ਵਾਂਗੂੰ ਖਿੰਡਰੇ ਹੋਏ ਹਨ, ਅੰਦਰ ਧਸੀਆਂ ਮੋਟੀਆਂ ਮੋਟੀਆਂ ਅੱਖਾਂ ਕਦੀ ਖੁਲ੍ਹੀਆਂ ਹੀ ਰਹਿ ਜਾਂਦੀਆਂ ਹਨ ਤੇ ਕਦੀ ਮਿਚੀਆਂ ਹੀ। ਉਹ ਬੜੀ

ਕਾਹਲੀ ਕਾਹਲੀ ਟੂਲ ਚਲਾ ਰਿਹਾ ਹੈ, ਤੇ ਲੋਹੇ ਦਾ ਬੂਰਾ ਵਲ ਖਾਂਦੀਆਂ ਪਲਾਸਟਿਕ ਦੀਆਂ ਚੂੜੀਆਂ ਵਾਂਗੂੰ ਉਸ ਦੀ ਕਿਸਮਤ ਬਣ ਝੜ ਰਿਹਾ ਹੈ। ਅਲੈਕਟ੍ਰੀਸ਼ਨ ਵੀ ਉਸ ਨਵੇਂ ਆਏ ਖਰਾਦੀਏ ਵਲ ਵੇਖਦਾ ਹੈ।

'ਇਸ ਨੂੰ ਟਕਰਾਊ ਨੇ।' ਕਰਤਾਰ ਦੀ ਅਵਾਜ਼ ਵਿਚ ਇਕ ਸੋਜ਼ ਹੈ ਜੋ ਹਮ-ਪੇਸ਼ਾ ਲੋਕਾਂ ਵਿਚ ਜੁਗਾਂ ਦੀਆਂ ਸੱਟਾਂ ਖਾਣ ਪਿਛੋਂ ਇਕ ਦੂਜੇ ਵਾਸਤੇ ਪੈਦਾ ਹੁੰਦਾ ਹੈ। ਕੁੱਤੇ ਦਾ ਕੁੱਤਾ ਵੈਰੀ, ਇਹ ਸਰਮਾਏਦਾਰਾਂ ਦੀ ਬਿਮਾਰੀ, ਮਜ਼ਦੂਰ ਸ਼੍ਰੇਣੀ ਵਿਚ ਵੀ ਧਸ ਚੁਕੀ ਹੈ।

'ਫੋਰਮੈਨ ਇਸਨੂੰ ਨਹੀਂ ਰਖਣ ਲਗਾ, ਦਿਆਲ ਪਿਛਲੇ ਹਫਤੇ ਅਪ੍ਰੈਂਟਿਸ ਲਗਾ ਸੀ, ਅਗਲੇ ਹਫਤੇ ਤਿੰਨ ਰੋਜ਼ ਦਾ ਕਾਰੀਗਰ ਬਣ ਕੇ ਇਸੇ ਹੀ ਖ਼ਰਾਦ ਤੇ ਆ ਖਲੋਵੇਗਾ। ਦਿਆਲ ਹਰਨਾਮ ਹੋਰਾਂ ਦਾ ਆਦਮੀ ਹੈ ਤੇ ਫੋਰਮੈਨ ਉਨ੍ਹਾਂ ਦਾ ਆਪਣਾ......ਪਰ ਖੈਰ, ਮੈਂ ਫੋਰਮੈਨ ਨੂੰ ਪੁਛਾਂਗਾ।'

ਇਹ ਖਰਾਦੀਆ ਬਲਵੰਤ ਹੈ, ਪਰ ਸਾਰੇ ਇਸ ਨੂੰ ਬੰਤਾ ਬੰਤਾ ਹੀ ਆਖ ਕੇ ਸਦਦੇ ਹਨ, ਪੂਰਾ ਨਾਂ ਭਾਵੇਂ ਇਸ ਦਾ ਬਲਵੰਤ ਸਿੰਘ ਹੈ। ਬਲਵੰਤ ਸਿੰਘ ਨੂੰ ਕੋਈ ਬਲਵੰਤ ਸਿੰਘ ਨਹੀਂ ਆਖਦਾ ਤੇ ਨਾ ਹੀ ਕਦੀ ਕਿਸੇ ਨੇ ਬਖਸ਼ੀ ਦੇ ਨਾਂ ਨਾਲ ਰਾਮ ਲਾਇਆ ਹੈ। ਇਹ ਰਾਮ ਤੇ ਸਿੰਘ ਸਭ ਫੈਕਟਰੀ ਤੋਂ ਬਾਹਰ ਦੇ ਅਜੂਬੇ ਹਨ, ਵਰਕਸ਼ਾਪ ਦੇ ਅੰਦਰ ਨਾਵਾਂ ਦੀ ਵਾੜ ਕਾਰੀਗਰਾਂ ਦੇ ਦਵਾਲਿਓਂ ਲਹਿ ਜਾਂਦੀ ਹੈ, ਉਹ ਕਾਰੀਗਰ ਹੀ ਹੁੰਦੇ ਹਨ, ਨਿਰੋਲ ਮਜ਼ਦੂਰ, ਜੋ ਸਿਰਫ਼ ਮਜ਼ਦੂਰੀ ਹੀ ਕਰਨਾ ਜਾਣਦੇ ਹਨ। ਉਹ ਜਦ ਖਰਾਦ

ਤੇ ਆ ਕੇ ਖਲੋਂਦੇ ਹਨ, ਰਾਮ ਤੇ ਸਿੰਘ ਤਿੱਖੇ ਟੂਲ ਦੀ ਕਟਣੀ ਧਾਰ ਤੋਂ ਡਰਦੇ ਬਾਹਰ ਸਾਹਿਬ ਦੀ ਕੋਠੀ ਵਿਚ ਹੀ ਚਕਰ ਲਾਉਣ ਵਾਸਤੇ ਰਹਿ ਜਾਂਦੇ ਹਨ, ਇਥੇ ਕੌਮਾਂ ਦੀਆਂ ਵਾੜਾਂ ਪੁਟੀਆਂ ਜਾਂਦੀਆਂ ਹਨ, ਮਜ਼੍ਹਬ ਦੀ ਬੇ ਬੁਨਿਆਦ ਫਸੀਲ ਗਿਰ ਜਾਂਦੀ ਹੈ, ਮਜ਼ਦੂਰ ਮਜ਼ਦੂਰ ਦੇ ਸਾਹਮਣੇ ਨਿਰਛੋਹ, ਪਾਕ ਤੇ ਸੁਵੱਛ ਹਸਤੀ ਵਿਚ ਜ਼ਾਹਰ ਹੁੰਦਾ ਹੈ।

ਬਲਵੰਤ ਪਤਲਾ ਲੰਮਾ ਚਾਹਲੀ ਵਰ੍ਹਿਆਂ ਦਾ ਇਕ ਕਾਮਯਾਬ ਖਰਾਦੀਆ ਹੈ। ਵਰਕਸ਼ਾਪ ਵਿਚ ਇਹ ਸਭ ਤੋਂ ਪੁਰਾਣਾ ਗਿਣਿਆਂ ਜਾਂਦਾ ਹੈ,ਇਸ ਸ਼ਾਪ ਦੇ ਪੰਜਾਹ ਖਰਾਦਾਂ ਤੇ ਵਾਰੀ ਵਾਰੀ ਹਥ ਅਜ਼ਮਾ ਚੁੱਕਾ ਹੈ, ਵਰਕਸ਼ਾਪ ਦੀਆਂ ਕਈ ਬਰਸਾਤਾਂ ਇਸ ਨੇ ਵੇਖੀਆਂ ਹਨ, ਮਣਾ ਮੂੰਹਾਂ ਲੋਹਾ ਇਸ ਦੇ ਫੌਲਾਦੀ ਹਥਾਂ ਵਿਚੋਂ ਆਪਣੀ ਕਿਸਮਤ ਘੜਾ ਕੇ ਨਿਕਲ ਚੁਕਾ ਹੈ। ਬਾਰਾਂ ਆਨੇ ਰੋਜ਼ ਤੇ ਪੰਦਰਾਂ ਸਾਲਾਂ ਦੀ ਉਮਰ ਵਿਚ ਅਪ੍ਰੈਂਟਿਸ ਲਗਾ ਸੀ, ਅਜ ਪੰਝੀ ਸਾਲਾਂ ਬਾਹਦ ਸਾਢੇ ਚਾਰ ਰੁਪੈ ਦਿਹਾੜੀ ਲੈ ਰਿਹਾ ਹੈ। ਵਰਕਸ਼ਾਪ ਵਿਚ ਹੀ ਇਸ ਦਾ ਸੂਰਜ ਚੜ੍ਹਦਾ ਹੈ ਤੇ ਡੁੱਬ ਜਾਂਦਾ ਹੈ, ਵੀਹ ਸਾਲ ਹੋ ਗਏ ਜਦ ਇਸਦਾ ਸਜਰਾ ਵਿਆਹ ਹੋਇਆ ਸੀ,- ਇਨ੍ਹਾਂ ਵੀਹ ਸਾਲਾਂ ਦੇ ਦੌਰਾਨ ਇਕ ਦਿਨ ਵੀ ਨਹੀਂ ਆਇਆ, ਇਸ ਨੂੰ ਘਰ ਸੂਰਜ ਚੜ੍ਹਿਆ ਹੋਵੇ, ਤੇ ਇਹ ਸੁਨਹਿਰੀ ਧੁਪ ਵਿਚ ਆਪਣੀ ਸਜ ਵਿਆਹੀ ਦਾ ਰੂਪ ਗਹੁ ਨਾਲ ਵੇਖ ਸਕਿਆ ਹੋਵੇ। ਇਸ ਨੂੰ ਕੁਝ ਕੁਝ ਮਾਣ ਹੈ, ਵਿਆਹ ਦੇ ਪਹਿਲੇ ਦਿਨਾਂ ਵਿਚ ਇਕ ਦਿਨ ਰਾਤ ਨੂੰ ਜਦ ਓਵਰ ਟਾਈਮ ਤੋਂ ਵਾਪਸ ਘਰ ਆਇਆ ਸੀ, ਇਸ ਦੀ ਜੀਵਨ-ਸਾਥਣ ਚੁਲ੍ਹੇ ਵਿਚ ਧੁਖਦੀਆਂ ਗਿਲੀਆਂ ਲਕੜਾਂ

ਨੂੰ ਫੂਕਾਂ ਮਾਰ ਕੇ ਬਾਲਣ ਦੀ ਨਾਕਾਮ ਕੋਸ਼ਿਸ਼ ਕਰ ਰਹੀ ਸੀ, ਉਸ ਦਾ ਪਾਟਾ ਦੁਪਟਾ ਗਲ ਵਿਚ ਪਿਆ ਹੋਇਆ ਸੀ ਚੰਗਿਆੜੇ ਉਡ ਉਡ ਉਸ ਦੇ ਮੂੰਹ ਤੇ ਪੈ ਰਹੇ ਸਨ ਪਰ ਉਸ ਨੂੰ ਉਨ੍ਹਾਂ ਦੀ ਸੜਨ ਪ੍ਰਤੀਤ ਨਹੀਂ ਸੀ ਹੋ ਰਹੀ, ਕਿਉਂਕਿ ਭਾਵੇਂ ਉਹ ਪੋਹ ਦੀ ਇਕ ਰਾਤ ਸੀ ਤਾਂ ਵੀ ਫੂਕਾਂ ਮਾਰਨ ਕਰਕੇ ਉਸ ਦੇ ਚੇਹਰੇ ਤੇ ਪਸੀਨੇ ਦੇ ਮੋਤੀ ਖਿਲਰੇ ਹੋਏ ਸਨ ਤੇ ਉਸ ਦੀਆਂ ਅਖਾਂ ਤੇ ਡੋਰਿਆਂ ਵਿਚੋਂ ਦੋ ਮੋਟੇ ਮੋਟੇ ਅਥਰੂ ਗਲ੍ਹਾਂ ਤੋਂ ਥਲੇ ਵਹਿੰਦੇ ਵਹਿ ਹੀ ਗਏ ਸਨ,– ਤੇ ਜਦ ਇਹ ਅੰਦਰ ਗਿਆ, ਉਸ ਨੇ ਸ਼ਿਕਾਇਤ ਭਰੀਆਂ ਨਜ਼ਰਾਂ ਨਾਲ ਇਸ ਵਲ ਵੇਖਿਆ ਸੀ ਤਾਂ ਇਸ ਨੂੰ ਇਕ ਝੁਣ ਝੁਣੀ ਜਿਹੀ ਆ ਗਈ ਸੀ, ਪਰ ਉਸ ਦਿਨ ਉਹ ਉਸ ਨੂੰ ਬਹੁਤ ਸੋਹਣੀ ਲਗੀ ਸੀ।

ਬਸ ਉਹ ਹੀ ਇਕ ਰਾਤ ਸੀ, ਪਹਿਲੀ ਤੇ ਆਖਰੀ, ਜਦ ਬਲਵੰਤ ਨੇ ਇਕ ਔਰਤ ਦਾ ਹੁਸਨ ਤਕਿਆ ਤੇ ਮਾਣਿਆ ਸੀ। ਸਾਉਣ ਦੀਆਂ ਝੜੀਆਂ ਵੀ ਇਸ ਦਾ ਦਿਲ ਉਦਰਾ ਨਾ ਸਕੀਆਂ, ਸਿਆਲ ਦੀਆਂ ਲੰਮੀਆਂ ਰਾਤਾਂ ਵੀ ਇਸ ਵਿਚ ਚਸਕ ਨ ਪਾ ਸਕੀਆਂ, ਪਰ ਇਸ ਦੀ ਵਹੁਟੀ ਇਸਦੇ ਨਿਆਣੇ ਜੰਮਦੀ ਗਈ, ਜੰਮਦੀ ਗਈ, ਉਨ੍ਹਾਂ ਦਾ ਗੂੰਹ ਮੂਤ ਧੋਂਦੀ ਨਚੋੜਦੀ, ਆਪਣੀਆਂ ਛਾਤੀਆਂ ਚੁਸਾਉਂਦੀ ਚੁਸੀਂਦੀ ਰਹੀ ਤੇ ਖੁਰਦੀ ਖੁਰ ਗਈ,–ਸੱਤ ਬੱਚੇ ਮਹਿਟਰ ਕਰਕੇ ਉਹ ਬਲਵੰਤ ਨੂੰ ਵੀ ਰੰਡਿਆਂ ਕਰ ਗਈ, ਪੰਜਾਂ ਸਾਲਾਂ ਤੋਂ ਉਸ ਦੀ ਯਾਦ ਬਲਵੰਤ ਦੀਆਂ ਹੱਡੀਆਂ ਵਿਚ ਸਰਕਦੀ ਆ ਰਹੀ ਹੈ।

ਇਕ ਰਾਤ ਨਿਤ ਤੋਂ ਉਲਟ ਕੁਝ ਦੇਰ ਨਾਲ ਘਰ ਆ

ਰਿਹਾ ਸੀ, ਤਾਂ ਇਸ ਨੇ ਸਿਪਾਹੀਆਂ ਨਾਲ ਭਰੀਆਂ ਲਾਰੀਆਂ ਸੜਕ ਤੇ ਘੁਮਦੀਆਂ ਵੇਖੀਆਂ ਸਨ, ਲੋਕ ਡਰੇ ਹੋਏ ਵਗ ਵਾਂਗੂੰ ਇਕ ਦੂਜੇ ਨੂੰ ਡੇਗਦੇ ਜਿਧਰ ਮੂੰਹ ਆਉਂਦਾ ਦੌੜੇ ਜਾ ਰਹੇ ਸਨ, ਇਕ ਪਾਸਿਉਂ ਕੁਝ ਤੜ ਤੜ ਦੀ ਅਵਾਜ਼ ਆਈ ਸੀ, ਤੇ ਇਸ ਨੇ ਹਿੰਮਤ ਕਰਕੇ ਇਕ ਆਦਮੀ ਨੂੰ ਇਸ ਦਾ ਕਾਰਨ ਪੁਛਿਆ ਸੀ।

ਉਸ ਨੇ ਇਸ ਨੂੰ ਕਾਰਨ ਤੇ ਇਲਾਜ ਦੋਵੇਂ ਸਮਝਾ ਦਿਤੇ ਸਨ, ਉਸ ਨੇ ਦਸਿਆ ਸੀ ਕਿ ਦੁਨੀਆਂ ਦੇ ਵਿਕਾਸ਼ ਦਾ ਕਾਰਨ ਵਿਚਾਰ ਤੇ ਰੂਪ ਦੀ ਅਸਮਾਨਤਾ ਹੀ ਹੈ,ਪਰ ਜਦ ਇਹ ਅਸਮਾਨਤਾ ਤੀਖਣ ਹੋ ਜਾਏ ਬੇਚੈਨੀ ਵਧ ਜਾਂਦੀ ਹੈ, ਇਨਕਲਾਬ ਆਉਂਦਾ ਹੈ, ਇਹ ਤੜ ਤੜ ਹੁੰਦੀ ਹੈ,—ਅਜ ਦੀ ਸੁਸਾਇਟੀ ਦੀ ਪੈਦਾਵਾਰ ਦੇ ਸਾਧਨ ਸਾਂਝੇ ਹਨ, ਇਹ ਵਿਚਾਰ ਸਾਂਝਾ ਹੈ, ਪਰ ਇਸ ਦਾ ਰੂਪ, ਇਸ ਪੈਦਾਵਾਰ ਦੀ ਮਾਲਕ ਇਕ-ਪੁਰਖੀ ਹੈ,—ਸਾਂਝੀ ਪੈਦਾਵਾਰ ਸਾਂਝੀ ਮਾਲਕੀ ਨੂੰ ਜਨਮਾਏ ਬਿਨਾਂ ਨਹੀਂ ਰਹਿ ਸਕਦੀ, ਵਿਚਾਰ ਤੋਂ ਰੂਪ ਨੂੰ ਕੋਈ ਅਡਰਾ ਨਹੀਂ ਕਰ ਸਕਦਾ।

ਤੇ ਉਸ ਦਿਨ ਤੋਂ ਬਲਵੰਤ ਦੇ ਖਰਾਦ ਦੇ ਥਲੇ ਟੂਲਾਂ ਵਾਲੇ ਖਾਨੇ ਵਿਚ ਨਿਤ ਇਕ ਅਖਬਾਰ ਹੁੰਦਾ ਸੀ, ਰੋਟੀ ਦੀ ਛੁਟੀ ਵੇਲੇ ਉਹ ਪੜ੍ਹਿਆ ਕਰਦਾ ਤੇ ਬਾਕੀ ਸਭ ਸੁਣਿਆਂ ਕਰਦੇ,ਪਰ ਦਰਵਾਜ਼ਾ ਬੰਦ ਹੁੰਦਾ ਤੇ ਫੋਰਮੈਨ ਕਿਤੇ ਬਾਹਰ ਟਹਿਲ ਰਿਹਾ ਹੁੰਦਾ—

'ਕਸਮ ਤੇਰੇ ਖੁਦਾ ਦੀ ਹੁਣ ਤੈਨੂੰ ਜੀਣ ਨਾ ਦੇਸਾਂ।
ਮਜ਼ਦੂਰਾਂ ਦੇ ਮਾਸੂਮਾਂ ਦੀ ਰਤ ਹੁਣ ਪੀਣ ਨ ਦੇਸਾਂ।'

ਆਪਣੇ ਖਰਾਦ ਤੇ ਖਲੋਤਾ ਬਖਸ਼ੀ ਗਾਉਂਦਾ ਹੈ। ਉਸਦੀ ਅਵਾਜ਼ ਖਰਾਦ ਦੀ ਗੜ ਗੜਾਹਟ ਦੇ ਤਾਲ ਨਾਲ ਮਿਲੀ ਸਾਰੀ

ਸ਼ਾਪ ਵਿਚ ਗੂੰਜ ਉਠਦੀ ਹੈ।

ਕੇਹਰ ਉਸ ਵਲ ਪਾਟੀਆਂ ਪਾਟੀਆਂ ਅਖਾਂ ਨਾਲ ਵੇਖਦਾ ਹੈ, ਉਸ ਦੇ ਮੋਟੇ ਮੋਟੇ ਫੁਟੇ ਬੁਲ੍ਹ ਖੁਲ੍ਹਦੇ ਹਨ, ਵਰਾਛਾਂ ਕੰਨਾਂ ਤਕ ਚੌੜੀਆਂ ਹੋ ਜਾਂਦੀਆਂ ਹਨ, ਉਸ ਦੇ ਹਥ ਵਿਚ ਪਾਲਸ਼ ਰੇਤੀ ਉਲਰਦੀ ਹੈ ਤੇ ਦੂਰੋਂ ਹੀ ਟਾਹਰਦਾ ਹੈ।

'ਵਾਹ ਓਏ ਕੋਮਨਸ਼ਟਾ......, ਹੀ, ਹੀ, ਹੀ......ਪਈ ਗਾਉਂਦਾ ਤਾਂ ਸੋਹਣਾ ਏਂ ਤੂੰ......' ਰੇਤੀ ਘੁਮਦੇ ਐਕਸਲ ਤੇ ਘਸਾਉਂਦਾ ਹੈ, ਘਸਰ ਘਸਰ ਦੀ ਅਵਾਜ਼ ਉਸ ਦੇ ਹਾਸੇ ਨੂੰ ਹੋਰ ਵੀ ਖਰ੍ਹਵਾ ਕਰ ਰਹੀ ਹੈ।

'ਹਾਂ, ਅਸੀਂ ਸਭ ਕੜੀਆਂ ਕੌਮਾਂ ਨਸ਼ਟ ਕਰ ਦੇਣੀਆਂ ਨੇ, ਸਾਰੀ ਦੁਨੀਆਂ ਤੇ ਸਿਰਫ ਇਕ ਹੀ ਕੌਮ ਹੋਵੇਗੀ,—ਮਜ਼ਦੂਰ ਦੀ ਕੌਮ। ਦੁਨੀਆਂ ਦੇ ਮਜ਼ਦੂਰੋ, ਇਕ ਹੋ ਜਾਓ......' ਉਹ ਫਿਰ ਗਾਉਂਦਾ ਹੈ—

'ਮਜ਼ਦੂਰਾਂ ਦੇ ਮਾਸੂਮਾਂ ਦੀ ਰਤ ਹੁਣ ਪੀਣ ਨਾ ਦੇਸਾਂ'

ਮਸ਼ੀਨ ਸ਼ਾਪ ਦਾ ਜਾਲੀ ਵਾਲਾ ਫਾਟਕ ਖੁਲ੍ਹਦਾ ਹੈ, ਪ੍ਰੇਮਾ ਦੂਰੋਂ ਹੀ ਲੰਙੇ ਵਾਹ ਬੋਲਦਾ ਆਉਂਦਾ ਹੈ।

'ਓ ਬਸ਼ਕੀ, ਓ ਬਸ਼ਕੀ।'

ਪ੍ਰੇਮਾ ਇਕ ਪ੍ਰੈਸ ਮੈਨ ਹੈ, ਪ੍ਰੈਸ ਤੇ ਨੌਂ ਨੌਂ ਘੰਟੇ ਕਬਜ਼ੇ ਤੇ ਪੱਤੀਆਂ ਕਟਦਾ ਹੈ, ਸੂਤਰ ਸੂਤਰ ਮੋਟੀਆਂ ਪਤੀਆਂ ਉਸ ਦੀ ਡਾਈ-ਪੰਚ ਵਿਚ ਕੁੜਕ ਹੋ ਕੇ ਰਹਿ ਜਾਂਦੀਆਂ ਹਨ, ਉਸ ਦੀ ਪ੍ਰੈਸ ਵਿਚ ਇਕ ਜਾਦੂ ਹੈ, ਕੋਈ ਕਾਲਾ ਇਲਮ, ਜਿਸ ਦੀ ਉਸ ਨੂੰ ਆਪ ਵੀ ਸਮਝ ਨਹੀਂ ਆਉਂਦੀ,—ਤੇ ਕਦੀ ਕਦੀ ਉਹ ਸੋਚਿਆ ਕਰਦਾ

ਹੈ, ਜੇ ਪੱਤੀ ਦੀ ਥਾਂ ਪ੍ਰੈਸ ਵਿਚ ਉਸ ਦਾ ਆਪਣਾ ਸੱਜਾ ਹੱਥ ਆ ਜਾਏ ਤੇ ਉਤੋਂ ਅਪ੍ਰੈਂਟਿਸ ਸਟ ਲਾ ਦੇਵੇ, ਤਾਂ!......ਉਹ ਕੰਬ ਉਠਦਾ ਹੈ ਤੇ ਉਸ ਨੂੰ ਉਸ ਖਰੌੜੇ ਦੀ ਯਾਦ ਆ ਜਾਂਦੀ ਹੈ, ਜੋ ਇਕ ਵਾਰੀ ਸਾਹਿਬ ਦਾ ਟਾਮੀ ਮੱਚਕ ਮੱਚਕ ਮੇਜ਼ ਤੇ ਬੈਠਾ ਚਬ ਰਿਹਾ ਸੀ,-ਉਹ ਟੁੰਡਾ ਹੋ ਜਾਏਗਾ, ਬੇਕਾਰ, ਫਿਰ ਇਕ ਮੰਗਤਾ,—ਤੇ ਉਸ ਦੀਆਂ ਧੁੰਦਿਆਈਆਂ ਅੱਖਾਂ ਅਗੇ ਇਕ ਡੋਰ ਭੌਰਾ, ਬੌਰਿਆ ਫਕੀਰ ਵਿਲਕਦਾ ਲੂਹਣੀਆਂ ਲੈਣ ਲਗ ਜਾਂਦਾ—ਸਾਹਿਬ ਇਕ ਪੈਸਾ, ਤੇਰਾ ਇਕਬਾਲ ਬਲੰਦ ਹੋਵੇ, ਇਕ ਪੈਸਾ।

'ਓ ਕੀ ਟਾਹਰਾਂ ਮਾਰੀ ਜਾਨਾਂ ਏਂ, ਕੁਝ ਗਲ ਵੀ ਹੋਵੇ?'

'ਦਈਂ ਕੋਈ ਲੀਰ ਤੇ ਤੇਲ, ਬੁਧੂ ਨੇ ਮੇਰਾ ਅੰਗੂਠਾ ਈ ਚਿੱਥ ਘਤਿਆ ਈ।'

'ਓ ਲਕ—ਟੇਸ਼ਣਾ!' ਪ੍ਰੇਮਾ ਅੰਗੂਠੇ ਤੇ ਤੇਲ ਮਲਦਾ ਹੋਇਆ ਅਲੈਕਟਰੀਸ਼ਨ ਨੂੰ ਅਵਾਜ਼ ਦੇਂਦਾ ਹੈ ਜੋ ਸਾਣ ਦੀ ਮੋਟਰ ਨੂੰ ਚਾਲੂ ਕਰ ਰਿਹਾ ਹੈ ਪ੍ਰੇਮਾ, ਸਾਰੇ ਸੈਕਸ਼ਨ ਵਿਚ ਹਸ-ਮੁਖ ਤੇ ਮਿਲਨਸਾਰ ਕਾਰੀਗਰ ਹੈ, ਜਣੇ ਖਣੇ ਨਾਲ ਠੱਠਾ ਕਰਨਾ ਇਸਦਾ ਇਕ ਅਸੂਲ ਹੀ ਬਣ ਚੁਕਾ ਹੈ, ਤੇ ਜੇ ਕੋਈ ਇਸ ਦੇ ਹਾਸਿਆਂ ਨੂੰ ਤੱਤੇ ਦਿਲ ਕਬੂਲਦਾ ਹੈ ਤਾਂ ਇਹ ਅਗੋਂ ਬੜੀ ਵਿਦਵਤਾ ਨਾਲ ਨਿਰਲੇਪ ਮੁਸਕ੍ਰਾਹਟ ਵਿਚ ਆਖਦਾ ਹੈ—

'ਵਾਹ ਸਾਥੀ ਮਜ਼ਦੂਰ, ਇਹ ਸਾਂਝੇ ਕੰਮ ਦੀ ਖੁਸ਼ੀ ਹੀ ਤਾਂ ਸਾਨੂੰ ਤੋਰੀ ਰਖਦੀ ਹੈ, ਇਨੇ ਪੈਸਿਆਂ ਵਿਚ ਅਸੀਂ ਕੀ ਖਾ ਪੀ ਸਕਦੇ ਹਾਂ? ਇਹ ਖੁਸ਼ੀ ਇਹ ਖੇੜਾ, ਇਹ ਸਾਂਝੀ ਮਜ਼ਦੂਰੀ ਦੀਆਂ ਹੀ ਬਰਕਤਾਂ ਹਨ,—ਤੇ ਜਦ ਸਾਡੀ ਕਮਾਈ ਵੀ ਸਾਂਝੀ ਹੋ ਜਾਏਗੀ

ਫਿਰ ਬਹਿਸ਼ਤਾਂ ਦੀਆਂ ਹੂਰਾਂ ਵੀ ਤਰਸ ਜਾਣਗੀਆਂ.....।'

ਮਹੇਸ਼ ਜਦ ਪਹਿਲੇ ਦਿਨ ਇਸ ਸ਼ਾਪ ਵਿਚ ਆਇਆ ਸੀ ਉਸ ਨੂੰ ਅਜੇ ਪ੍ਰੇਮੇ ਨਾਲ ਵਾਕਫੀ ਨਹੀਂ ਸੀ ਹੋਈ–ਪਰ ਪ੍ਰੇਮਾ ਆਪਣੇ ਸੁਭਾ ਮੂਜਬੀ ਉਸ ਦੇ ਖਰਾਦ ਅਗੇ ਜਾ ਖਲੋਤਾ ਸੀ ਤੇ ਇਕੋ ਸਾਹੇ ਯਾਹੀ ਰੀਂਢਦਿਆਂ ਕਹਿ ਗਿਆ ਸੀ।

'ਬਾਊ ਜੀ ਕਦ ਆਏ ਓ, ਅਗੇ ਕਿਥੇ ਕੰਮ ਕਰਦੇ ਸੀ, ਕੀ ਰੇਟ ਲਗਾ ਕੇ, ਇਥੇ ਕਿਸੇ ਨੂੰ ਪੰਜਾਂ ਤੋਂ ਵਧ ਨਹੀਂ ਮਿਲਦੇ, ਬੜੇ ਮਖੀ ਚੂਸ ਨੇ,–ਪਰ ਹੁਣ ਅਸਾਂ ਯੂਨੀਅਨ ਬਣਾ ਲਈ ਹੈ, ਅਸਾਂ ਤਰੱਕੀਆਂ ਕਰਵਾ ਲੈਣੀਆਂ ਹਨ, ਤੁਸੀਂ ਸਾਡੀ ਯੂਨੀਅਨ ਦੇ ਮੈਂਬਰ ਬਣੋਗੇ ? ਹਾਂ ਜ਼ਰੂਰ, ਮਜ਼ਦੂਰ ਮਜ਼ਦੂਰ ਦਾ ਸਦਾ ਸਾਥੀ ਹੁੰਦਾ ਹੈ.....।'

ਤਾਂ ਮਹੇਸ਼ ਨੇ ਆਪਣੀ ਮੋਟੇ ਮੋਟੇ ਸ਼ੀਸ਼ਿਆਂ ਦੀ ਐਨਕ ਦੇ ਪਿਛੋਂ ਹਾਥੀ ਵਰਗੀਆਂ ਛੋਟੀਆਂ ਛੋਟੀਆਂ ਅੱਖਾਂ ਝਮਕੀਆਂ ਸਨ, ਪਟਾ ਫ਼ਰੀ-ਪੁਲੀ ਤੇ ਕਰਕੇ, ਖਬਾ ਹਥ ਹੈਡ–ਸਟਾਕ ਤੇ ਰਖਕੇ ਹੌਲੇ ਜਿਹੀ ਅਵਾਜ਼ ਵਿਚ ਆਪਣੀ ਸਾਰੀ ਕਹਾਣੀ ਕਹਿ ਸੁਣਾਈ। ਉਸ ਨੇ ਦਸਿਆ ਸੀ ਕਿ ਉਹ ਪਹਿਲਾਂ ਸੈਂਟਰਲ ਵਰਕਸ਼ਾਪ ਵਿਚ ਕੰਮ ਕਰਦਾ ਸੀ, ਇਕ ਵਾਰੀ ਇਕ ਫੋਰਮੈਨ ਨੇ ਉਸ ਨੂੰ ਆਪਣੇ ਪੈਨ ਦੀ ਕੈਪ ਖਰਾਦਣ ਵਾਸਤੇ ਦਿਤੀ, ਉਹ ਕੈਪ ਬਣਾ ਰਿਹਾ ਸੀ, ਉਸ ਦੀ ਬਦਕੀਸਮਤੀ ਨੂੰ ਸੁਪ੍ਰਿੰਟੈਂਡੈਂਟ ਆ ਗਿਆ, ਉਹ ਛੇਤੀ ਛੇਤੀ ਕੈਪ ਲੁਕਾ ਨਾ ਸਕਿਆ, ਸਾਹਿਬ ਨੇ ਉਸ ਨੂੰ ਡਿਸਮਿਸ ਕਰ ਦਿਤਾ। ਅਤੇ ਜਦ ਉਹ ਫੋਰਮੈਨ ਕੋਲ ਸ਼ਫਾਰਸ ਵਾਸਤੇ ਗਿਆ ਸੀ, ਉਸ ਨੇ ਕੋਰਾ ਜਵਾਬ ਦਿਤਾ ਤੇ

ਕਿਹਾ,–ਤੇਰੀ ਕਿਸਮਤ। ਇਥੇ ਉਸ ਨੂੰ ਸਾਢੇ ਤਿੰਨ ਰੁਪਏ ਮਿਲੇ ਸਨ, ਇਸ ਨਾਲ ਉਸ ਦਾ ਝਟ ਕਿਵੇਂ ਲੰਘ ਸਕਦਾ ਸੀ, ਪਰ ਬੇਕਾਰੀ ਜ਼ਿਆਦਾ ਹੋਣ ਕਰਕੇ ਹੋਰ ਕੀ ਚਾਰਾ ਹੋ ਸਕਦਾ ਸੀ।

ਮਹੇਸ਼ ਅਜੇ ਅਠਵੀਂ ਪਾਸ ਕਰਕੇ ਨਾਵੀਂ ਵਿਚ ਦਾਖਲ ਹੋਇਆ ਹੀ ਸੀ ਕਿ ਉਸ ਦੇ ਬਾਊ ਜੀ ਹਾਰਟ–ਫੇਹਲ ਹੋਣ ਨਾਲ ਗੁਜ਼ਰ ਗਏ। ਡਾਕਟਰ ਤਾਂ ਉਸ ਬਿਮਾਰੀ ਨੂੰ ਹਾਰਟ–ਫੇਹਲ ਹੀ ਦਸਦੇ ਸਨ, ਪਰ ਹੁਣ ਮਹੇਸ਼ ਠੀਕ ਸਮਝਣ ਲਗ ਪਿਆ ਸੀ, ਦਿਨੋਂ ਦਿਨ ਵਧ ਰਹੀ ਬੇਕਾਰੀ ਮਹਿੰਗਾਈ ਤੇ ਘਰ ਦੇ ਵਧੇ ਹੋਏ ਖਰਚ ਹੀ ਉਸ ਦੇ ਬਾਊ ਜੀ ਦੀ ਮੌਤ ਦੇ ਕਾਰਨ ਸਨ। ਉਹ ਇਨਾਂ ਪੜ੍ਹਿਆ ਹੋਇਆ ਨਹੀਂ ਸੀ, ਉਸ ਨੂੰ ਵੀ ਆਪਣੇ ਬਾਊ ਵਾਂਗੂ ਡਾਕਖਾਨੇ ਵਿਚ ਕਲਰਕੀ ਮਿਲ ਜਾਂਦੀ, ਖਰਾਦ ਦਾ ਕੰਮ ਸਿਖਣ ਤੋਂ ਇਲਾਵਾ ਹੋਰ ਕੋਈ ਚਾਰਾ ਵੀ ਨਹੀਂ ਸੀ, ਅਤੇ ਸਬਬ ਨਾਲ ਉਦੋਂ ਉਹਨਾਂ ਦਾ ਇਕ ਗਵਾਂਢੀ ਇਕ ਵਰਕਸ਼ਾਪ ਵਿਚ ਖਰਾਦੀਆ ਲਗਾ ਹੋਇਆ ਸੀ, ਉਸ ਦੀ ਮੇਹਰ-ਬਾਨੀ ਦਾ ਸਦਕਾ ਮਹੇਸ਼ ਆਪਣਾ, ਇਕ ਬੁਢੀ ਮਾਂ ਤੇ ਤਿੰਨ ਵਿਆਹੁਣ ਯੋਗ ਭੈਣਾਂ ਦਾ ਤਨ ਤਨੂਰ ਧੁਖਦਾ ਰਖਣ ਦੇ ਕਾਬਲ ਹੋ ਸ ਕਆ ਸੀ।

ਮਹੇਸ਼ ਦੇ ਅਡੇ ਪਿਛੇ ਕੰਧ ਨਾਲ ਕਿਸੇ ਅਮ੍ਰੀਕਨ ਅਖ਼ਬਾਰ ਵਿਚੋਂ ਕਿਸੇ ਮੇਮ ਦੀ ਰੰਗੀਨ ਤਸਵੀਰ ਲਗੀ ਹੋਈ ਹੈ। ਤਸਵੀਰ ਵਾਲੀ ਮੇਮ ਨੇ ਹਲਕੇ ਅਸਮਾਨੀ ਰੰਗ ਦਾ ਗਾਊਨ ਪਾਇਆ ਹੋਇਆ ਹੈ, ਜਿਸ ਦੇ ਥਲਿਉਂ ਉਸ ਦੇ ਅੰਗਾਂ ਦਾ ਉਭਾਰ ਫੁਟ ਫੁਟ ਪੈ ਰਿਹਾ ਹੈ। ਉਚੀ ਅਡੀ ਦੀ ਲਿਫਟੀ ਪਾਈ ਓਹ ਸਜੀ ਲਤ ਅਗੇ ਵਧਾਈ ਖਲੋਤੀ ਹੈ ਜਿਸ ਨਾਲ ਗਾਊਨ ਗੋਲ ਪਟ ਨੂੰ ਨੰਗਾ

ਕਰਕੇ ਦੋਵੇਂ ਪਾਸੇ ਪਲਮ ਰਿਹਾ ਹੈ, ਹਥ ਉਸ ਨੇ ਕਮਰ ਤੇ ਰਖੇ ਹੋਏ ਹਨ, ਬੁਲੀਆਂ ਤੇ ਇਕ ਮੁਸਕਾਨ ਹੈ, ਕੁੰਡਲੇ ਵਾਲ ਫੁਲਾਂ ਦੀ ਭਰੀ ਟੋਕਰੀ ਵਾਂਗੂੰ ਖਿੰਡੇ ਹੋਏ ਹਨ, ਨਸ਼ਿਆਈਆਂ ਅੱਖਾਂ ਵੇਖਣ ਵਾਲਿਆਂ ਵਲ ਵੇਖਦੀਆਂ ਦਿਲ ਵਿਚ ਕੁਤ-ਕੁਤਾਰੀਆਂ ਕਢ ਜਾਂਦੀਆਂ ਹਨ। ਮਹੇਸ਼ ਖਰਾਦ ਦੀ ਚਾਲ ਬੰਨ੍ਹ ਕੇ ਪਿਛਾਂਹ ਪਰਤ ਕੇ ਉਸ ਵਲ ਵੇਖਣ ਲਗ ਜਾਂਦਾ ਹੈ, ਤਾਂ ਪ੍ਰੇਮਾ ਆ ਕੇ ਪੁਛਦਾ ਹੈ—

'ਸੁਣਾ ਮਹੇਸ਼ ਤੇਰੀ ਮੇਮ ਦਾ ਕੀ ਹਾਲ ਹੈ, ਅਜੇ ਰਾਸੇ ਨਹੀਂ ਪਈ, ਅਜੇ ਵੀ ਆਕੜੀ ਖਲੋਤੀ ਹੈ?'

'ਹਾਂ ਅਮ੍ਰੀਕਨ ਮੇਮਾਂ......।'

'ਬੰਨ੍ਹ ਇਹਨੂੰ ਵੀ ਖਰਾਦ ਤੇ'। ਫਿਰ ਵੇਖ ਕਿਵੇਂ ਦੋਵੇਂ ਹਸ ਪੈਂਦੇ ਹਨ।

'ਮਹੇਸ਼!' ਪ੍ਰੇਮਾ ਕੁਝ ਸੰਜੀਦਾ ਹੋ ਕੇ ਉਸ ਦੇ ਖਰਾਦ ਕੋਲ ਝੁੱਕ ਕੇ ਆਖਦਾ ਹੈ:—'ਅਜ ਤਰੱਕੀਆਂ ਦੀ ਦਰਖਾਸਤ ਕੌਣ ਲਿਜਾਏਗਾ?'

ਤਰੱਕੀਆਂ ਦੀ ਦਰਖਾਸਤ। ਮਜ਼ਦੂਰ ਸਦਾ ਕਾਰਖਾਨੇ-ਦਾਰਾਂ ਤੋਂ ਆਪਣੇ ਹੱਕ ਮੰਗਦੇ ਆਏ ਹਨ, ਤੇ ਕਾਰਖਾਨੇਦਾਰ ਸਦਾ ਪੱਲਾ ਛੁਡਾਂਦੇ ਰਹੇ ਹਨ। ਮਜ਼ਦੂਰ ਅਠ ਘੰਟੇ ਕੰਮ ਕਰਦੇ ਹਨ ਇਕ ਘੰਟੇ ਦੀ ਮਜ਼ਦੂਰੀ ਉਹਨਾਂ ਨੂੰ ਦਿਤੀ ਜਾਂਦੀ ਹੈ, ਤੇ ਬਾਕੀ ਸੱਤ ਘੰਟਿਆਂ ਦੇ ਕੰਮ ਦਾ ਮੁਨਾਫਾ ਕਾਰਖਾਨੇਦਾਰ ਹੜਪ ਕਰ ਜਾਂਦਾ ਹੈ,—ਹੋਰ ਮਸ਼ੀਨਰੀ ਵਧਾਉਂਦਾ ਹੈ, ਹੋਰ ਮਜ਼ਦੂਰ ਫਾਹੁੰਦਾ ਹੈ, ਹੋਰ, ਤੇ ਹੋਰ ਨਫਾ ਵਧਾਉਂਦਾ ਹੈ, ਪਰ ਨਾਲ ਹੀ ਭੁਖੇ ਨੰਗੇ ਵੇਹਲੇ ਮਜ਼ਦੂਰਾਂ ਦੀ ਫੌਜ ਵਧਦੀ ਜਾਂਦੀ ਹੈ। ਸਰਮਾਏ-

ਦਾਰੀ-ਉਪਜਾਊ ਢੰਗ ਤੇ ਪੈਦਾਵਰ ਦੀ ਕਾਣੀ ਵੰਡ ਦੀਆਂ ਦੋ ਵੈਰੀ ਤਾਕਤਾਂ ਅਤਿ ਦਾ ਜ਼ੋਰ ਫੜੀ ਜਾ ਰਹੀਆਂ ਹਨ, ਮੌਜੂਦਾ ਭਾਈਚਾਰਾ ਤਬਾਹ ਹੋਣ ਤੋਂ ਨਹੀਂ ਬਚ ਸਕਦਾ ਜੇ ਉਪਜਾਊ ਢੰਗ ਤੇ ਵੰਡ ਵਿਚ ਇਨਕਲਾਬ ਨਾ ਆ ਜਾਏ,—ਇਕ ਇਨਕਲਾਬ ਜੋ ਜਮਾਤੀ ਵੰਡਾਂ ਬਰਬਾਦ ਕਰ ਦੇਵੇ......ਬਲਵੰਤ ਨੇ ਇਕ ਵਾਰੀ ਰੋਟੀ ਖਾਣ ਵੇਲੇ ਇਸ ਦੇ ਨਾਲ ਇਹ ਵੀ ਦਸਿਆ ਸੀ, 'ਇਸ ਅਟੱਲ ਮਾਦੀ ਸਚਾਈ ਤੇ ਜੋ ਆਪਣੇ ਆਪ ਥੋੜੀ ਜਾਂ ਬਹੁਤ ਪ੍ਰਤੱਖ ਸ਼ਕਲ ਵਿਚ, ਇਕ ਅਟਲ ਲੋੜ ਵਾਂਗੂੰ ਲੁਟੀਂਦੀ ਘੁਸੀਂਦੀ ਮਜ਼ਦੂਰ ਜਮਾਤ ਦੇ ਦਿਲਾਂ ਤੇ ਦਿਮਾਗਾਂ ਤੇ ਅਸਰ ਪਾਈ ਜਾ ਰਹੀ ਹੈ,—ਇਸ ਸਚਾਈ ਤੇ ਹੀ ਨਾ ਕਿ ਕਿਸੇ ਇਨਸਾਫ ਦੀ ਫਿਲਾਸਫੀ ਤੇ ਜੋ ਕਿਸੇ ਕਊਚ ਵਿਚ ਬੈਠੇ ਫਿਲਾਸਫਰ ਦੇ ਘੁਮਦੇ ਦਿਮਾਗ ਦਾ ਧੂੰਆਂ ਹੈ, ਅਜ ਦੀ ਸਾਂਝੀਵਾਲਤਾ ਦੀ ਕਾਮਯਾਬੀ ਦੀ ਨੀਂਹ ਧਰੀ ਹੋਈ ਹੈ।"

"ਪਿਛਲੀ ਵਾਰ ਫੋਰਮੈਨ ਤੇ ਉਸ ਦੇ ਚਾਰ ਪੰਜ ਸਾਥੀਆਂ ਨੇ ਰੁਕਾਵਟ ਪਾਈ ਸੀ।" ਪ੍ਰੇਮਾ ਮਹੇਸ਼ ਨੂੰ ਦਸਦਾ ਹੈ, 'ਤੇ ਇਸ ਵਾਰ ਜੇ ਕਿਸੇ ਨੇ ਰੋਕਿਆ ਤਾਂ......।'

'ਪਰ ਨਹੀਂ, ਐਤਕੀ ਸਾਨੂੰ ਸਾਰਿਆਂ ਨੂੰ ਇਕੱਠੇ ਹੀ ਜਾਣਾ ਚਾਹੀਦਾ ਹੈ!'

ਸਾਹਮਣੇ ਖਰਾਦਾਂ ਦੀ ਸਾਂਝੀ ਪੁਲੀ-ਸ਼ਾਫਟ ਤੇ ਬਲਵੰਤ ਦੇ ਖਰਾਦ ਦਾ ਪਟਾ ਟੁੱਟ ਜਾਂਦਾ ਹੈ। ਕੇਹਰ ਪਟੇ ਨੂੰ ਕੰਘੀ ਤੇ ਤਾਰ ਨਾਲ ਗੰਢ ਕੇ ਉਪਰ ਪੁਲੀ ਤੇ ਚੜ੍ਹਾਉਂਦਾ ਹੈ ਪਰ ਨਹੀਂ ਚੜ੍ਹਾ ਸਕਦਾ। ਇਕ ਪੌੜੀ ਕੌਲੇ ਨਾਲ ਲਾ ਕੇ ਉੱਪਰ ਚੜ੍ਹਦਾ ਹੈ, ਤੇਜ਼ ਘੁੰਮਦੀ ਸ਼ਾਫਟ ਦਾ ਧੱਕਾ ਲਗਦਾ ਹੈ, ਪੰਦਰਾਂ ਫੁੱਟਾਂ ਤੋਂ ਪੱਕੇ ਫਰਸ਼

ਤੇ ਆ ਡਿਗਦਾ ਹੈ, ਮੱਥਾ ਪਾਟ ਕੇ ਲਹੂ ਵਹਿ ਤੁਰਦਾ ਹੈ ਅਤੇ ਉਹ ਨੀਮ ਬੇਹੋਸ਼ੀ ਦੀ ਹਾਲਤ ਵਿਚ ਹਥਾਂ ਵਿਚ ਸਿਰ ਘੁਟੀ, ਸਿਧਾ ਹੋ ਕੇ ਫਰਸ਼ ਤੇ ਬੈਠ ਜਾਂਦਾ ਹੈ।

ਸਾਰੇ ਖਰਾਦ ਜਿਵੇਂ ਬਲੀ ਮਿਲ ਕੇ ਸ਼ਾਂਤ ਹੋ ਜਾਂਦੇ ਹਨ, ਸਭ ਕਾਰੀਗਰ ਬਲਵੰਤ ਵਲ ਦੌੜਦੇ ਹਨ। ਮਸ਼ੀਨਾਂ ਦੇ ਰੁਕ ਜਾਣ ਤੋਂ ਸੁਚੇਤ ਹੋ ਕੇ ਫੋਰਮੈਨ ਵੀ ਆ ਜਾਂਦਾ ਹੈ।

"ਹਟੋ ਸਾਰੇ, ਜਾਓ ਕੰਮ ਕਰੋ, ਮਾਮੂਲੀ ਸੱਟ ਹੈ ਆਪੇ ਠੀਕ ਹੋ ਜਾਏਗਾ", ਫੋਰਮੈਨ ਕਿਸੇ ਖ਼ਾਸ ਵਿਅੰਗ ਵਿਚ ਆਖਦਾ ਹੈ। "ਕੰਮ ਕਰਦਿਆਂ ਸਟਾਂ ਲਗ ਹੀ ਜਾਂਦੀਆਂ ਹਨ।"

"ਪਰ ਕੰਮ ਸਾਡੇ ਪਿਓ ਦਾ ਤਾਂ ਨਹੀਂ।" ਕਿਸੇ ਦੀ ਗੁੱਸੇ ਵਿਚ ਭਰੀ ਅਵਾਜ਼ ਆਉਂਦੀ ਹੈ।

"ਇਥੇ ਕੀ ਲੈਣ ਆਇਆ ਹੈਂ ਪਿਓ ਦੇ ਖਰਾਦ ਹੀ ਸਾਫ ਕਰਿਆ ਕਰ......"

'ਫੋਰ-ਮੈਨ, ਤੂੰ ਹੁਣ ਨਹੀਂ ਸਾਡੇ ਰਾਹ ਵਿਚ ਰੋਕ ਪਾ ਸਕਦਾ।' ਇਕ ਹੋਰ ਜੋਸ਼ੀਲੀ ਕੂਕ ਦਰਵਾਜ਼ੇ ਦੀ ਜਾਲੀ ਨੂੰ ਲੰਘਦੀ ਹੋਈ, ਸਾਵਣ ਦੀਆਂ ਕਣੀਆਂ ਵਿਚ ਸਿਜਦੀ, ਪੁਰੇ ਦੀਆਂ ਬੇਤਾਬ ਫਰਾਟਾਂ ਉਤੇ ਸਵਾਰ ਸਾਹਿਬ ਦੀ ਕੋਠੀ ਅੰਦਰ ਜਾ ਗੂੰਜਦੀ ਹੈ।

ਅਤੇ ਮਸ਼ੀਨ-ਸ਼ਾਪ ਦੇ ਸਾਰੇ ਮਜ਼ਦੂਰ ਬਲਵੰਤ ਨੂੰ ਹਥਾਂ ਵਿਚ ਸਹਾਰਾ ਦਈ ਜਾਲੀ ਦੇ ਫਾਟਕ ਵਲ ਵਧਦੇ ਹਨ। ਉਸ ਦੇ ਹਥ ਵਿਚ ਇਕ ਲੰਮਾ ਸਫੇਦ ਕਾਗਜ਼ ਹਵਾ ਵਿਚ ਫੜ ਫੜਾ ਰਿਹਾ ਹੈ।

# ......ਜੰਗ ਵਿਚ ਨਾ ਜਾਈਂ

ਉਹ ਜੰਗ-ਬੁਰਜ਼ਵਾ ਹੈ। ਉਸ ਨੂੰ ਸਦਾ ਜੰਗ ਦੇ ਹੀ ਸੁਪਨੇ ਆਉਂਦੇ ਰਹਿੰਦੇ ਹਨ। ਇੱਕ ਦਿਨ ਸਵੇਰੇ ਉਠਦਿਆਂ ਮੂੰਹ ਵਿਚ ਦਾਤਣ ਚਬਦਿਆਂ ਉਸ ਨੇ ਅਖ਼ਬਾਰ ਦਾ ਪਹਿਲਾ ਸਿਰਲੇਖ ਘੜੀ ਘੜੀ ਪੜ੍ਹਿਆ ਸੀ,—'ਉਤਰੀ ਕੋਰੀਆਂ ਦੀਆਂ ਕਮਿਊਨਿਸਟ ਫ਼ੌਜਾਂ ਨੇ ਦੱਖਣੀ ਕੋਰੀਆ ਤੇ ਧਾਵਾ ਬੋਲ ਦਿਤਾ', ਤਾਂ ਉਸ ਦੀਆਂ ਗਿੱਡ ਪਿਚਕੀਆਂ ਅੱਖਾਂ ਵਿਚ ਇਕ ਹਿਰਸੀ ਲਿਸ਼ਕ ਲਿਸ਼ਕੀ ਸੀ, ਅਤੇ ਉਹ ਭਿਅੰਕਰ ਸ਼ਿਵ ਵਾਂਗੂੰ ਸਾਰੇ ਦਲਾਣ ਵਿਚ ਤਾਂਡਵ ਨਾਚ ਵਾਲੀਆਂ ਟਪੋਸੀਆਂ ਮਾਰਨ ਲਗ ਪਿਆ ਸੀ ਤੇ ਬੂਹ ਬੂਹ ਕਰਦੇ ਨੇ ਸਾਰੇ ਫ਼ਰਸ਼ ਤੇ ਦਾਤਣ ਦੀ ਚਿੰਬ ਖਿਲਾਰ ਦਿਤੀ ਸੀ।

'ਹੀ ਹੀ ਹੀ, ਕਰ ਦਿਤੀ ਜੇ ਆਪਣੀ ਕਰਤੂਤ ?' ਉਸ ਨੇ

ਮੈਨੂੰ ਵੇਖਦਿਆਂ ਹੀ ਸਹੀ ਵਰਗੀਆਂ ਦੰਦੀਆਂ ਕਢੀਆਂ ਸਨ ਅਤੇ ਲੱਤਾਂ ਤੋਂ ਸਿਰ ਤਕ ਸਾਬਣ ਦੀ ਲਾਈ ਵਾਂਗੂੰ ਸਾਰਾ ਹੀ ਹਿਲ ਗਿਆ ਸੀ।

'ਤੂੰ ਸ਼ਹਿਰ ਵਿਚ ਵਸਦਾ ਹੈਂ, ਸਨਮਾਨ ਯੋਗ ਸ਼ਹਿਰੀ! ਤੇਰੇ ਦਿਲ ਦਿਮਾਗ਼ ਦੁਆਲੇ, ਟਾਟੇ, ਬਿਰਲੇ ਦੇ ਕਾਰਖ਼ਾਨਿਆਂ ਦਾ ਕਾਲਾ ਘੁਟ ਧੂੰਆਂ ਕਾਲੀ ਬੋਲੀ ਰਾਤ ਵਾਂਗੂੰ ਪਸਰਿਆ ਹੋਇਆ ਹੈ। ਤੂੰ ਸਰਮਾਏ ਦਾ ਗ਼ੁਲਾਮ ਹੈਂ ਅਤੇ ਭੁਲ ਚੁਕਾ ਹੈਂ ਤੂੰ ਜਾਗੀਰ-ਦਾਰੀ ਦਾ ਇਕ ਪੂੰਘੜਾ ਸਰਮਾਏਦਾਰੀ ਦੇ ਲਫ਼ੇੜ ਵਿਚ ਪਿੰਡਾਂ ਚੋਂ ਉਠ ਕੇ ਸ਼ਹਿਰਾਂ ਦੀਆਂ ਲੋਹੇ ਸੀਮੈਂਟ ਦੀਆਂ ਬੇ-ਜਾਨ ਸੀਤ ਕੋਠੀਆਂ ਵਿਚ ਆ ਵੜਿਆ ਹੈਂ, ਅਤੇ ਤੈਨੂੰ ਭੁਲ ਚੁਕਾ ਹੈ ਤੇਰੀ ਨਵੀਂ ਵਿਆਹੀ ਧੀ ਨੇ ਕਿਵੇਂ ਹੌਕੇ ਤੇ ਸਿਸਕੀਆਂ ਲੈ ਕੇ ਕੁਰ-ਲਾਇਆ ਸੀ—

ਸੱਸੇ! ਵੇਖ ਨੀ ਜਵਾਨੀ ਮੇਰੀ—
ਮੋੜ ਪੁੱਤ ਆਪਣੇ ਨੂੰ!

'ਤੂੰ ਖੁਸ਼ ਹੁੰਦਾ ਹੈਂ। ਤੇਰੇ ਬੁਝ ਰਹੇ ਮਚ ਵਿਚ ਕੁਤ-ਕਤਾਰੀਆਂ ਨਿਕਲ ਰਹੀਆਂ ਹਨ—ਜੰਗ ਲਗੇਗੀ, ਦੂਜੀ ਲੜਾਈ ਵਾਂਗੂੰ ਇਸ ਤੀਜੀ ਵਿਚ ਫਿਰ ਤੂੰ ਹੱਥ ਟੰਗ ਸਕੇਂਗਾ। ਪਰ ਤੇਰੀਆਂ ਸ਼ੇਖ਼ ਚਿਲੀ ਵਾਲੀਆਂ ਕੁੜੀਆਂ ਜੰਮਣ ਤੋਂ ਪਹਿਲਾਂ ਹੀ ਸਾਰੇ ਦੇ ਸਾਰੇ ਅੰਡੇ ਤੇਰੇ ਸਿਰ ਵਿਚ ਟੁਟ ਜਾਣਗੇ, ਜਿਨ੍ਹਾਂ ਦੀ ਚਿਪਚਿਪਾਹਟ ਤੇਰੀਆਂ ਅੱਖਾਂ ਬੰਦ ਕਰ ਦੇਵੇਗੀ ਤੇ ਤੂੰ ਰੜਕ ਨਾਲ ਡੱਡਿਆ ਉਠੇਂਗਾ :

"ਕਹਿਰ ਹੋ ਗਿਆ, ਦੁਨੀਆਂ ਦੀ ਆਬਾਦੀ ਵਧ ਗਈ,

ਅੰਨ ਘਟ ਗਿਆ, ਵਧ ਰਹੀ ਅਬਾਦੀ ਰੋਕੋ, ਔਰਤਾਂ ਫੰਡਰ ਕਰੋ, ਮਰਦ ਖੱਸੀ ਕਰੋ, ਜੰਮਣ ਤੇ ਕੰਟਰੋਲ ਕਰੋ।" ਕਿਉਂਕਿ ਤੇਰਾ ਪੀਰ ਮਾਲਥਸ ਅਮਰੀਕਾ ਚੋਂ ਕੂਕਿਆ ਹੈ "ਜੰਗਾਂ ਜ਼ਰੂਰੀ ਹਨ, ਵਬਾਆਂ ਜ਼ਰੂਰੀ ਹਨ, ਕੁਆਰੀ ਧਰਤੀ ਵਧ ਰਹੇ ਮਨੁਖਾਂ ਨੂੰ ਦੁਧ ਨਹੀਂ ਚੁੰਘਾ ਸਕਦੀ, ਉਸ ਦੇ ਥਨ ਸੁਕ ਰਹੇ ਹਨ!" ਕਿਉਂਕਿ ਤੁਹਾਡੀ ਦਸ ਫ਼ੀ ਸਦੀ ਟੱਪਰੀ ਦਾ ਮੁਨਾਫ਼ਾ ਦਿਨੋ ਦਿਨ ਘਟ ਰਿਹਾ ਹੈ, ਅਤੇ ਤੂੰ ਇਹ ਵੀ ਵਿਸਾਰ ਚੁਕਾ ਹੈਂ–

'ਖੇਤੀ ਉਹਦੀ, ਜੀਹਦੇ ਘਰ ਦੇ ਕਾਮੇ!'

ਪਰ ਉਸ ਨੂੰ ਇੱਕ 'ਕਵਿਤਾ' ਜ਼ਰੂਰ ਯਾਦ ਹੈ, ਜੋ ਉਹ ਏਦਾਂ ਦੀਆਂ ਖ਼ਬਰਾਂ ਪੜ੍ਹ ਕੇ ਬਿੰਡੇ ਵਾਲੀ ਭਰਾਂਦੀ ਆਵਾਜ਼ ਨਾਲ ਗੁਣ ਗੁਣਾਇਆ ਕਰਦਾ ਹੈ। ਉਹ ਇੱਕ ਵਾਰ ਕਿਲੇ ਦੀ ਪਰੇਡ ਦੇ ਬਾਹਰ ਫ਼ੌਜੀ ਮੇਲਾ ਵੇਖਣ ਗਿਆ ਸੀ, ਉਥੇ ਪੇਂਡੂ ਕਾਮਿਆਂ ਦੇ ਝੁਰਮੁਟ ਵਿਚ ਇੱਕ ਚਿੱਬ-ਖੜਿੱਬੇ ਮੂੰਹ ਵਾਲਾ ਕਾਲਾ ਧੂਤ ਬੁਰਛਾ ਭਰਤੀ ਵਾਲਾ ਅ਼ਫਸਰ ਪਾਟੇ ਢੋਲ ਵਰਗੀ ਆਵਾਜ਼ ਵਿਚ ਭੌਂਕ ਰਿਹਾ ਸੀ–

ਭਰਤੀ ਹੋ ਜਾਓ ਜੀ–
ਇਥੇ ਮਿਲਦੀ ਟੁੱਟੀ ਜੁੱਤੀ,
ਉਥੇ ਮਿਲਣਗੇ ਬੂਟ।
ਭਰਤੀ ਹੋ ਜਾਓ ਜੀ–
ਇਥੇ ਮਿਲਦੇ ਪਾਟੇ ਕਪੜੇ
ਉਥੇ ਮਿਲਣਗੇ ਸੂਟ।
ਭਰਤੀ ਹੋ ਜਾਓ ਜੀ–

ਇਥੇ ਮਿਲਦੀ ਸੁਕੀ ਰੋਟੀ
ਉਥੇ ਮਿਲਣਗੇ ਫ਼ਰੂਟ ।
ਭਰਤੀ ਹੋ ਜਾਓ ਜੀ–
ਇਥੇ ਮਿਲਦੀ ਟੁੱਟੀ ਸੋਟੀ
ਉਥੇ ਮਿਲੇਗੀ ਬੰਦੂਕ ।
ਭਰਤੀ ਹੋ ਜਾਓ ਜੀ–

ਇਹ ਗੀਤ ਜਿਸ ਵਿਚੋਂ ਜੰਗ-ਬਾਜ਼ਾਂ ਦੀ ਕਾਲੀ ਕਰਤੂਤ ਦੀ ਬੋ ਆਉਂਦੀ ਹੈ, ਉਸ ਵਾਸਤੇ ਕਿਸੇ 'ਅਨ ਨੀਮਸ' ਸ਼ਾਇਰ ਦਾ ਲਿਖਿਆ ਹੋਇਆ ਬੈਲਿਡ ਹੈ । ਉਹ ਜੰਗ ਨੂੰ, ਇਕ ਅਟੱਲ ਹੋਣੀ ਮੰਨਦਾ ਹੈ ਅਤੇ ਉਸ ਦੇ ਸ਼ਰਾਬੀ-ਡਕਾਰੇ ਦਿਮਾਗ਼ ਵਿਚ ਇਹ 'ਗਿਆਨ' ਸਮਾਇਆ ਹੋਇਆ ਹੈ--ਜੰਗ ਲੋਕਾਂ ਨੂੰ ਸੂਟ ਬੂਟ, ਤੇ ਫ਼ਰੂਟ ਲਿਆ ਕੇ ਦਿੰਦੀ ਹੈ, ਅਤੇ ਸਰਮਾਏਦਾਰਾਂ ਦੀ ਮੁਨਾਫ਼ੇ ਦੀ 'ਫ਼ੀ ਸਦੀ' ਦੀ ਲਕੀਰ ਸਦਾ ਚੜ੍ਹਦੀਆਂ ਕਲਾਂ ਵਿਚ ਰਖਦੀ ਹੈ, ਜਿਸ ਨਾਲ ਉਹ ਹੋਰ ਹੋਰ ਤਜਾਰਤ ਕਰ ਸਕਦੇ ਹਨ ਤੇ ਮੁਲਕ ਨੂੰ 'ਧੰਨਵਾਨ ਤੇ ਖ਼ੁਸ਼ਹਾਲ' ਬਣਾ ਸਕਦੇ ਹਨ। ਸ਼ਾਇਦ ਇਹ ਸੂਟ, ਬੂਟ ਤੇ ਫ਼ਰੂਟ, ਉਸ ਦੀ ਤਪਦਿਕੀ-ਸਮਝ ਅਨੁਸਾਰ, ਕਿਸੇ ਨਰਕ ਵਿਚੋਂ ਆਉਂਦੇ ਹਨ, ਜਿਥੇ ਉਨ੍ਹਾਂ ਦੀ ਮੂਲੋਂ ਲੋੜ ਨਹੀਂ ।

ਕੋਰੀਆ ਦੀ ਪਹਿਲੀ ਖ਼ਬਰ ਤੋਂ ਪਿਛੋਂ, ਇਕ ਦਿਨ ਬੀਤਿਆ, ਦੋ ਬੀਤ ਗਏ ਅਤੇ ਬੀਤਦੇ ਹੀ ਗਏ। ਕਿਤੇ ਕੋਈ ਐਟਮ ਬੰਬ ਚਲਣ ਦੀ ਖ਼ਬਰ ਨਾ ਆਈ, ਕੋਈ ਹਾਈਡਰੋਜਨ ਬੰਬ ਨਾ ਚਲਿਆ, ਦੱਖਣੀ ਕੋਰੀਆ ਦੀਆਂ ਫੌਜਾਂ ਨੇ ਆਪਣਾ ਲਾਹ ਪਛਾਣ ਲਿਆ (ਪਹਿਲਾਂ ਹੀ ਪਛਾਣ ਚੁਕੇ ਸਨ), ਉਨ੍ਹਾਂ ਆਪਣੇ ਆਜ਼ਾਦ

ਉਤਰੀ ਭਰਾਵਾਂ ਨਾਲ ਲੜਨੋ ਨਾਂਹ ਕਰ ਦਿਤੀ, ਫ਼ੌਜੀ ਅਫ਼ਸਰਾਂ ਅਸਤੀਫ਼ੇ ਦੇ ਦਿਤੇ, ਗਵਰਨਰ ਮੁਕਰ ਗਏ, ਡਗਲਸ ਮੈਕਾਰਥਰ ਦੀ ਭੰਬੀਰੀ ਭੌਂ ਗਈ, ਸਟਪਟਾਇਆ ਤੇ ਜ਼ਹਿਰੀ ਖੜੱਪੇ ਵਾਂਗੂੰ ਵਿਸ ਘੋਲਣ ਲੱਗਾ। ਅਮਰੀਕੀ 'ਸਲਾਮਤੀ ਕੌਂਸਲ ਨੇ' ਸਭ ਫ਼ੌਜੀ ਅਖ਼ਤਿਆਰ ਉਸ ਨੂੰ ਬਖ਼ਸ਼ ਦਿਤੇ। ਮੈਕਾਰਥਰ ਨੇ ਚੜ੍ਹਦੇ ਸੂਰਜ ਦੀ ਧਰਤੀ ਤੇ ਸੂਰਜ ਨੂੰ ਲੁਕਾਉਣ ਵਾਸਤੇ ਉਸ ਤੇ ਕਾਨੂੰਨ ਚਮੋੜ ਦਿਤੇ–

'ਕਮਿਊਨਿਸਟ ਪਾਰਟੀ ਖ਼ਿਲਾਫ਼ੇ-ਕਾਨੂੰਨ।'
'ਜਲਸੇ ਖ਼ਿਲਾਫੇ-ਕਾਨੂੰਨ।'
'ਮੀਟਿੰਗਾਂ ਮਨ੍ਹਾਂ।'
'ਜਲੂਸ ਖ਼ਿਲਾਫ਼-ਕਾਨੂੰਨ।'
'ਸਿਆਸੀ ਰੁਝੇਵੇਂ ਮਨ੍ਹਾਂ।'
'ਅਤੇ ਇਹ ਮਨ੍ਹਾਂ ਉਹ ਮਨ੍ਹਾਂ........'

ਮੈਨੂੰ ਉਸ ਦੇ ਸਾਹਿੱਤਕ ਸੁਆਦ ਤੇ ਤਰਸ ਆਉਂਦਾ ਹੈ। ਕਾਸ਼ ! ਉਹ ਮੈਕਾਰਥਰ ਦੇ ਇਨ੍ਹਾਂ ਹੁਕਮਨਾਮਿਆਂ ਨੂੰ ਹੀ 'ਲੋਕ-ਗੀਤ' ਆਖ ਸਕੇ।

'ਕਿਉਂ ਜੀ ਤੀਜੀ ਸੰਸਾਰ-ਜੰਗ ਲਗ ਗਈ ?' ਮੈਂ ਉਸ ਨੂੰ ਹੱਸ ਕੇ ਪੁਛਿਆ।

ਉਹ ਜ਼ਹਿਰ ਦੇ ਘੁਟ ਪੀਣ ਲਗਾ। ਉਸ ਦੀ ਰੁਪਿਆਂ ਦਾ ਜੋੜ ਕਰਦੀ ਕਲਮ ਵਹੀ ਤੇ ਜ਼ਰਾ ਥਰ-ਰਾਈ, ਆਪਣੇ ਆਪ ਨੂੰ ਮੂਧੇ ਮੂੰਹ ਡਿਗਣੋਂ ਸੰਭਾਲਦਿਆਂ ਹੋਇਆਂ ਉਸ ਨੇ ਢੀਠਾਂ ਦੇ ਤਾਣ ਦੰਦ ਵਿਖਾਏ। ਅਤੇ ਇਕ ਮੋਟਾ ਸਾਰਾ ਮੁੜ੍ਹਕੇ ਦਾ ਟੇਪਾ ਉਸ ਦੇ

ਟੁੱਟੇ ਬੱਬਰ ਵਰਗੇ ਮੱਥੇ ਤੋਂ ਤੁਰਿਆ, ਸਹਿਜੇ ਸਹਿਜੇ ਨੱਕ ਤੋਂ ਰਿੜ੍ਹਦਾ ਵਹੀ ਤੇ ਉਸ ਦੀ ਰਕਮ ਦੇ ਜੋੜ ਤੇ ਟਪਕ ਗਿਆ, ਅਤੇ ਅਲਫ-ਖਾਨੀ ਸਿਆਹੀ, ਸਾਗਰ ਦੀਆਂ ਆਜ਼ਾਦ ਲਹਿਰਾਂ ਵਾਂਗੂੰ ਖਿੰਡਰ ਗਈ।

'ਤੂੰ ਪੜ੍ਹਿਆ ਹੈ ਮੈਕਾਰਥਰ ਦੇ ਜ਼ਰ-ਖ਼ਰੀਦ ਸਿਪਾਹੀ ਵੀ ਉੱਤਰੀ ਕੋਰੀਅਨਾਂ ਦਾ ਟਾਕਰਾ ਕਰਨ ਨੂੰ ਤਿਆਰ ਨਹੀਂ ਹਨ, ਉਹ ਪਿਛੇ ਹੀ ਪਿਛੇ ਹਟਦੇ ਆ ਰਹੇ ਹਨ। ਉਹ ਵੀ ਬਾਕੀ ਕੁਲ ਦੁਨੀਆਂ ਦੇ ਮਜ਼ਦੂਰਾਂ ਵਾਂਗੂੰ ਮਜ਼ਦੂਰ ਹਨ, ਉਨ੍ਹਾਂ ਦੇ ਵੀ ਪਿਛੇ ਬੱਚੇ ਵਿਲਕਦੇ ਹਨ, ਅਤੇ ਉਨ੍ਹਾਂ ਦੀਆਂ ਸੱਜ ਵਿਆਹੀਆਂ ਵੀ ਕੀਰਨੇ ਕਰਦੀਆਂ ਹਨ—

'ਬਿਨ-ਮੁਕਲਾਈ ਛੱਡ ਗਿਆ—
ਤੇਰਾ ਲੱਗੇ ਨਾ ਲਾਮ ਵਿਚ ਨਾਵਾਂ।'
ਅਤੇ,
ਜੇ ਤੂੰ ਸਿਪਾਹੀਆ ! ਗਿਆ ਜੰਗ ਵਿਚ,
ਲਾ ਕੇ ਮੈਨੂੰ ਝੋਰਾ।
ਬਿਰਹੋਂ ਹੱਡਾਂ ਨੂੰ ਮੇਰੇ ਇਉਂ ਖਾ ਜਾਊ,
ਜਿਉਂ ਛੋਲਿਆਂ ਨੂੰ ਢੋਰਾ।
ਜੰਗ ਵਿਚ ਨਾ ਜਾਈਂ—
ਵੇ ਬਾਗ਼ਾਂ ਦਿਆ ਮੋਰਾ।

ਵਾਲ ਸਟਰੀਟ ਤੇ ਸਿੱਟੀ ਦੇ ਅਜਾਰੇਦਾਰ ਹਰ ਮੁਮਕਿਨ ਕੋਸ਼ਿਸ਼ ਨਾਲ ਜੰਗ ਲਾਉਣਾ ਚਾਹੁੰਦੇ ਹਨ, ਪਰ ਯਰਕਦੇ ਹਨ, ਉਨ੍ਹਾਂ ਨੂੰ ਖੁੜਕ ਗਈ ਹੈ, ਹੁਣ ਉਹ ਮਿਹਨਤੀ ਜਨਤਾ ਨੂੰ ਬੁੱਧੂ

ਨਹੀਂ ਬਣਾ ਸਕਦੇ, ਉਨ੍ਹਾਂ ਨੇ ਫ਼ਰਾਂਸ ਵਿਚ ਵੀਤਨਾਮ ਵਾਸਤੇ ਜੰਗੀ ਸਮਾਨ ਲਦਣੋਂ ਨਾਂਹ ਕਰ ਦਿਤੀ ਹੈ, ਵੀਤ-ਨਾਮੀ ਲੋਕ ਫ਼ਰਾਂਸੀਸੀ ਲੋਕਾਂ ਦੇ ਸਾਥੀ ਹਨ। ਜੰਗ ਬਾਜ਼ ਪਏ ਅਪਣੇ ਜਹਾਜ਼ਾਂ ਵਿਚ ਬਾਰੂਦ, ਸਿਕਾ ਤੇ ਮਸ਼ੀਨ ਗਨਾਂ ਬੰਦ ਕਰ ਕੇ ਉਤੇ 'ਕੇਲੇ' ਲਿਖ ਕੇ ਹਾਲੈਂਡ ਤੇ ਡੈਨਮਾਰਿਕ ਵਲ ਘਲਣ, ਪਰ ਉਥੋਂ ਦੇ ਮਜ਼ਦੂਰ ਜਾਣਦੇ ਹਨ ਅਮਰੀਕੀ 'ਕੇਲੇ' ਮਸ਼ੀਨ ਗਨਾਂ ਦਾ ਦੂਜਾ ਨਾਂ ਹੈ, ਉਹ ਕਦੀ ਵੀ ਆਪਣੀ ਮਾਤ-ਭੂਮੀ ਤੇ ਇਹ 'ਕੇਲੇ' ਲਥਣ ਨਹੀਂ ਦੇਣਗੇ।

'ਵਾਲ ਸਟ੍ਰੀਟੀਏ ਜਾਣ ਗਏ ਹਨ, ਉਹ ਜੰਗ ਦਾ ਐਲਾਨ ਕਰਨਗੇ—ਉਨ੍ਹਾਂ ਦੇ ਕਾਰਖ਼ਾਨਿਆਂ ਦੀਆਂ ਧੂੰਏਂ ਦੀਆਂ ਨਰਕੀ ਭੱਠੀਆਂ ਠੰਢੀਆਂ ਹੋ ਜਾਣਗੀਆਂ, ਖ਼ਰਾਦ ਇਕ ਰੋਸ ਭਰੀ ਗਿੜ-ਗੜਾਹਟ ਨਾਲ ਸਦਾ ਵਾਸਤੇ ਖਲੋ ਜਾਣਗੇ,ਉਨ੍ਹਾਂ ਦੇ ਐਟਮਾਂ ਦੇ ਢੇਰ ਗੁਦਾਮਾਂ ਵਿਚ ਹੀ ਪਟਾਖ਼ ਜਾਣਗੇ ਅਤੇ ਰੋਸੀਲੇ ਸਿਪਾਹੀ ਆਪ-ਣੀਆਂ ਬੰਦੂਕਾਂ ਦੇ ਮੂੰਹ ਵਾਲ-ਸਟਰੀਟ ਤੇ ਸਿਟੀ ਵਲ ਭੁਆ ਦੇਣਗੇ, ਉਨ੍ਹਾਂ ਦੇ ਅਸਮਾਨੀ ਮਹੱਲਾਂ ਦੀਆਂ ਫ਼ੌਲਾਦੀ ਨੀਹਾਂ ਮਾਸੂਮਾਂ ਦੀਆਂ ਚੀਕਾਂ ਨਾਲ ਹਿਲ ਜਾਣਗੀਆਂ ਅਤੇ ਉਨ੍ਹਾਂ ਦਾ ਇਸ ਧਰਤੀ ਤੇ ਰਸਦ ਪਾਣੀ ਦਾ ਹਿਸਾਬ ਕਿਤਾਬ ਠਪ ਦਿਤਾ ਜਾਏਗਾ, ਅਤੇ ਉਨ੍ਹਾਂ ਦੀ ਕਬਰ ਵੀ ਭਾਵੇਂ ਬੇ-ਜਾਨ ਚੰਦ ਜਾਂ ਭਖਦੇ ਮਰੀਖ਼ ਤੇ ਹੀ ਜਾ ਬਣੇ।'

ਉਹ ਬਿਤਰ ਬਿਤਰ ਮੇਰੇ ਵਲ ਝਾਕ ਰਿਹਾ ਸੀ; ਉਸ ਦਾ ਹੇਠਲਾ ਬੁਲ੍ਹ ਊਠ ਦੀ ਬੂਥਣੀ ਵਾਂਗ ਢਿਲਕ ਗਿਆ ਅਤੇ ਕਰੇੜੇ ਨਾਲ ਪੀਲੇ ਦੰਦ ਦਿਲ ਵਿਚ ਇਕ ਘ੍ਰਿਣਾ ਭਰੀ ਝੁਣਝੁਣੀ ਪੈਦਾ

ਕਰ ਰਹੇ ਸਨ। ਜਿਵੇਂ ਮੈਂ ਕੋਈ ਸ਼ਲੋਕ, ਆਇਤ ਜਾਂ ਕੱਥਾ ਸੁਣ ਰਿਹਾ ਸਾਂ ਜੋ ਉਸ ਦੀ ਮੋਟੀ ਮਤ ਵਿਚ ਨਹੀਂ ਸੀ ਫਸ ਰਹੀ। ਉਸ ਦੀਆਂ ਮਧਮ ਅੱਖਾਂ ਮਿਜ ਗਈਆਂ ਤੇ ਕਮਰੇ ਦੀਆਂ ਸਭ ਚੀਜ਼ਾਂ ਉਸ ਨੂੰ ਹਿਲਦੀਆਂ ਜਾਪੀਆਂ।

'ਫਿਰ ਸੋਚ, ਮੇਰੇ ਦੋਸਤ ਤੂੰ ਜੰਗ ਚਾਹੁੰਦਾ ਹੈਂ ?'

ਉਸ ਨੇ ਆਪਣਾ ਛੱਤਰੇ ਵਰਗਾ ਸਿਰ ਕਿਸੇ ਅਕਹਿ ਪੀੜ ਨਾਲ ਛੰਡਿਆ, ਅਤੇ ਥੁੱਕ-ਦਾਨ ਵਿਚ ਆਪਣਾ ਖੁਸ਼ਕ ਝੱਗ ਜਿਹਾ ਥੁੱਕ ਸੁਟਿਆ। ਉਹ ਇਕ ਅਮਿੱਟ ਤੇਹ ਪ੍ਰਤੀਤ ਕਰ ਰਿਹਾ ਸੀ। ਮੈਂ ਉਸ ਦੇ ਕੰਨ ਕੋਲ ਮੂੰਹ ਲਿਜਾ ਕੇ ਗੁਣਗੁਣਾਇਆ।

ਤੂੰ ਪਿਆ ਛਣਕਾ ਗੁੱਥੀਆਂ—
ਅਸਾਂ ਨਾ ਕਦੀ ਹੁਣ ਲੜਨਾ !

ਇਕ ਦਿਨ ਮੈਂ ਉਸ ਦੀ ਦੁਕਾਨ ਅਗੋਂ ਦੀ ਲੰਘਿਆ। ਉਹ ਅੱਖਾਂ ਬੰਦ ਕੀਤੀ ਕੁਝ ਸੋਚ ਰਿਹਾ ਸੀ ਤੇ ਨਾਲ ਆਪਣੇ ਕਰੜ ਬਰੜੇ ਵਾਲਾਂ ਵਿਚ ਉਂਗਲਾਂ ਵਾਹ ਰਿਹਾ ਸੀ। ਉਸ ਦੀਆਂ ਅੱਖਾਂ ਖੁਲ੍ਹੀਆਂ, ਮੈਨੂੰ ਵੇਖ ਕੇ ਉਸ ਨੇ ਆਵਾਜ਼ ਮਾਰੀ।

'ਕੀ ਇਹ ਠੀਕ ਹੈ ?' ਉਸ ਨੇ ਉਰਦੂ ਦੇ ਇੱਕ ਅਖ਼ਬਾਰ ਦੀ ਸੁਰਖ਼ੀ ਵਲ ਇਸ਼ਾਰਾ ਕੀਤਾ।

'ਹਾਂ, ਸੋਵੀਅਟ ਯੂਨੀਅਨ ਵਿਚ ਸਭ ਖੇਤ ਸਾਂਝੇ ਹੀ ਹਨ।'

'ਜ਼ਰਾ ਇਥੇ ਬੈਠ ਜਾਉ ਤੇ ਮੈਨੂੰ ਇਸ ਬਾਬਤ ਚੰਗੀ ਤਰ੍ਹਾਂ ਸਮਝਾਓ। ਅਗੇ ਤਾਂ ਘਟ ਹੀ ਇਦਾਂ ਦੀਆਂ ਖ਼ਬਰਾਂ ਪੜ੍ਹੀਦੀਆਂ ਸਨ, ਪਰ ਅੱਜ ਕਲ ਤਕਰੀਬਨ ਸਾਰੇ ਉਰਦੂ ਦੇ ਅਖ਼ਬਾਰ ਇਹੋ

ਜਿਹੀਆਂ ਗੱਲਾਂ ਛਾਪਦੇ ਹਨ, ਕੀ ਉਥੇ ਕੋਈ ਚੀਜ਼ ਵੀ ਨਿੱਜੀ ਮਲਕੀਅਤ ਨਹੀਂ ?'

ਮੈਂ ਉਸ ਦਾ ਤੌਖਲਾ ਵੇਖ ਕੇ ਹਸਿਆ ਉਹ ਕੁਝ ਛਿੱਥਾ ਜਿਹਾ ਪੈ ਗਿਆ ਅਤੇ ਨਜ਼ਰਾਂ ਨੀਵੀਆਂ ਕਰ ਲਈਆਂ।

'ਜਦੋਂ ਮਨੁੱਖ ਸਭ ਤੋਂ ਪਹਿਲਾਂ ਇਸ ਧਰਤੀ ਤੇ ਆਇਆ ਸੀ, ਉਦੋਂ ਕੋਈ ਚੀਜ਼ ਵੀ ਕਿਸੇ ਦੀ ਆਪਣੀ ਨਹੀਂ ਸੀ, ਸਭ ਕੁਦਰਤ ਦੀਆਂ ਚੀਜ਼ਾਂ ਸਾਂਝੀਆਂ ਸਨ। ਦਰਿਆ, ਪਹਾੜ, ਨਦੀਆਂ, ਨਾਲੇ, ਚਰਾਗਾਹਾਂ, ਤੇ ਜ਼ਮੀਨਾਂ ਸਭ ਸਾਂਝੀਆਂ ਸਨ। ਅਜੇ ਬੰਦੇ ਦੇ ਦਿਮਾਗ ਵਿਚ ਹਿਰਸ ਦਾ ਕੀੜਾ ਨਹੀਂ ਸੀ ਵੜਿਆ। ਮਰਦ ਆਜ਼ਾਦ ਸਨ, ਸਭ ਬਰਾਬਰ ਦਾ ਖਾਂਦੇ ਸਨ, ਪਾਉਂਦੇ ਸਨ, ਤੇ ਕੰਮ ਕਰਦੇ ਸਨ। ਕੋਈ ਵਿਹਲ ਨਹੀਂ ਸੀ।

'ਆਪਣੇ ਆਰਾਮ ਵਾਸਤੇ ਮਨੁਖਾਂ ਨੇ ਹਥਿਆਰ ਬਣਾਏ ਜਿਨ੍ਹਾਂ ਨਾਲ ਉਹ ਕੰਮ ਸੌਖਾ ਤੇ ਬਾਹਲਾ ਕਰ ਸਕਦੇ ਸਨ। ਮਨੁਖ ਜਾਤੀ ਵਧੀ, ਨਾਲ ਹੀ ਬੰਦੇ ਵਧੇ, ਪਰ ਉਹ ਲੋਕ ਇਨ੍ਹਾਂ ਵਧਦੇ ਧੰਦਿਆਂ ਨੂੰ ਸੁਲਝਾ ਨਾ ਸਕੇ, ਉਨ੍ਹਾਂ ਕਾਰ-ਵੰਡ ਕਰ ਦਿਤੀ, ਅਤੇ ਇਹ ਜ਼ਾਤ ਪਾਤ ਦਾ ਬਖੇੜਾ ਚਲ ਪਿਆ। ਕੁਝ ਲੋਕ ਆਰਾਮ ਪਰੱਸਤ ਹੋ ਗਏ, ਜਮ੍ਹਾਂ ਕਰਨ ਦਾ ਲਾਲਚ ਆ ਪਿਆ, ਉਨ੍ਹਾਂ ਨੇ ਦੂਜਿਆਂ ਦੇ ਘਰ ਭੰਨਣੇ ਸ਼ੁਰੂ ਕੀਤੇ, ਲੜਾਈਆਂ ਦਾ ਮੁੱਢ ਬੰਨ੍ਹਿਆ। ਪਹਿਲ਼ਾਂ ਤਾਂ ਉਹ ਜੰਗੀ ਕੈਦੀ ਖਾ ਜਾਂਦੇ ਸਨ, ਪਰ ਫਿਰ ਉਨ੍ਹਾਂ ਨੂੰ ਗੁਲਾਮ ਬਣਾ ਕੇ ਉਨ੍ਹਾਂ ਤੋਂ ਆਰਥਕ ਲਾਭ ਲੈਣ ਲਗ ਪਏ, ਉਨ੍ਹਾਂ ਦੀ ਮਿਹਨਤ ਲੁਟਣ ਲਗੇ।

'ਉਹ ਹੋਰ ਪੈਦਾਵਾਰ ਚਾਹੁੰਦੇ ਸਨ। ਫਿਰ ਧੰਨਵਾਨ ਬਣਨ

ਵਾਸਤੇ ਜ਼ਿਆਦਾ ਪੈਦਾਵਾਰ ਕਰਨ ਲਈ ਸੰਦਾਂ ਦੀ ਲੋੜ ਸੀ। ਪਹਿਲਾਂ ਛੋਟੇ ਕਾਰਖ਼ਾਨੇ ਬਣੇ ਫਿਰ ਵਧਦੇ ਵਧਦੇ ਵਡੇ ਹੋ ਗਏ। ਕਾਰ-ਖ਼ਾਨਿਆਂ ਵਿਚ ਕੰਮ ਕਰਨ ਵਾਸਤੇ ਮਜ਼ਦੂਰਾਂ ਦੀ ਲੋੜ ਸੀ, ਪਿੰਡਾਂ ਦੇ ਲੋਕ ਸ਼ਹਿਰਾਂ ਵਿਚ ਆਉਣ ਲਗ ਪਏ—ਇਵੇਂ ਜਾਗੀਰਦਾਰੀ ਚੋਂ ਸਰਮਾਏਦਾਰੀ ਜੰਮੀ। ਪਰ ਤੂੰ ਸਮਝ ਸਕਦਾ ਹੈਂ ਸਰਮਾਏਦਾਰੀ ਵਿਚ ਪੈਦਾਵਾਰ ਸਾਂਝੀ ਹੈ, ਪਰ ਉਸ ਦੀ ਮਾਲਕੀ ਨਿਜੀ ਹੈ। ਪਰ ਜਿਵੇਂ ਤੁਸੀਂ ਸੋਨੇ ਦਾ ਰੂਪ ਨਹੀਂ ਵਟਾ ਸਕਦੇ ਉਹ ਸੋਨਾ ਹੀ ਰਹੇਗਾ, ਭਾਵੇਂ ਸੌ ਤਰ੍ਹਾਂ ਦੇ ਗਹਿਣੇ ਘੜੋ, ਇਵੇਂ ਹੀ ਸਾਂਝੀ ਪੈਦਾਵਾਰ ਦੀ ਮਾਲਕੀ ਵੀ ਸਾਂਝੀ ਹੀ ਰਹੇਗੀ, ਭਾਵੇਂ ਪੈਦਾਵਾਰ ਸਨਅਤੀ ਹੋਵੇ ਤੇ ਭਾਵੇਂ ਖੇਤੀ।'

'ਪਰ ਸਭ ਧਾਰਮਿਕ ਕਿਤਾਬਾਂ 'ਚ ਲਿਖਿਆ ਹੈ', ਉਸ ਨੇ ਮੈਨੂੰ ਟੋਕਿਆ। 'ਦੁਨੀਆ 'ਚ ਸਦਾ ਤੋਂ ਇਦਾਂ ਹੀ ਹੁੰਦਾ ਆਇਆ ਹੈ, ਤੇ ਹੁੰਦਾ ਰਹੇਗਾ, ਇੱਕ ਉਸ ਦੀ ਸਿਰ੍ਹਾਂਦੀ ਬੈਠੇ ਰਹਿਣਗੇ ਤੇ ਇੱਕ ਪੈਰ ਹੀ ਘੁਟਦੇ ਰਹਿਣਗੇ। ਤੇਰੀਆਂ ਇਹ ਗਲਾਂ ਕਿਸ ਵੇਦ ਜਾਂ ਗਰੰਥ ਚੋਂ ਹਨ ?'

'ਮਾਰਕਸ ਤੇ ਐਂਗਲਸ ਦਾ ਵੇਦ, ਜਿਸ ਨਾਲ ਮੁੜ ਪੁਰਾਣਾ ਸਤਿਜੁਗ, ਕਮਿਊਨਿਜ਼ਮ, ਸ਼ੁਰੂ ਹੋਵੇਗਾ।'

ਉਸ ਨੇ ਇਕ ਵਾਰ ਫਿਰ ਝੋਟੇ ਵਾਂਗੂੰ ਸਿਰ ਛੰਡ ਦਿਤਾ।

'ਓ ਕਾਮਰੇਡਾ ਕੋਈ ਨਵੀਂ ਤਾਜ਼ੀ ਸੁਣਾਂਦਾ ਜਾਈਂ ?' ਇੱਕ ਦਿਨ ਉਸ ਨੇ ਮੈਨੂੰ ਆਵਾਜ਼ ਮਾਰ ਲਈ। ਉਹ ਕੁਝ ਖ਼ੁਸ਼ ਖ਼ੁਸ਼ ਜਾਪਦਾ ਸੀ, ਉਸ ਦੇ ਦਸਣ ਦਾ ਢੰਗ ਹੀ ਐਸਾ ਸੀ ਜਿਸ ਚੋਂ ਕਿਸੇ ਬੀਮਾਰ ਹਾਸੇ ਦਾ ਝਾਉਲਾ ਪੈਂਦਾ ਸੀ। ਉਸ ਦੀਆਂ

ਯੁਗਾਂ ਦੀਆਂ ਥੱਕੀਆਂ ਹੋਈਆਂ ਅੱਖਾਂ ਸਵੇਰੇ ਦੇ ਪਲੋ ਪਲੀ ਵਧ ਰਹੇ ਚਾਨਣ ਵਿਚ ਕੁਝ ਅਕਾਵਟ ਪ੍ਰਤੀਤ ਕਰ ਰਹੀਆਂ ਸਨ, ਅਤੇ ਉਸ ਦੀ ਕਲਮ ਹਵਾ ਵਿਚ ਕਿਲ੍ਹੇ ਬਣਾ ਰਹੀ ਸੀ। ਉਸ ਦੇ ਚਿਹਰੇ ਤੇ ਇਕ ਤਰ੍ਹਾਂ ਦੀ ਮੁਸਕ੍ਰਾਹਟ ਸੀ ਜਿਸ ਤੋਂ ਬੋੜੇ ਕੁੱਜੇ ਦਾ ਪ੍ਰਭਾਵ ਪੈਂਦਾ ਸੀ।

'ਫ਼ਿਕਰ ਨਾ ਕਰ ਕਿਤੇ ਤੀਜੀ ਲਾਮ ਨਹੀਂ ਲੱਗੀ।' ਮੈਂ ਹਸਦਿਆਂ ਜਵਾਬ ਦਿੱਤਾ। 'ਤੇ ਲਗ ਵੀ ਕਿਵੇਂ ਸਕਦੀ ਹੈ ? ਕੁਲ ਦੁਨੀਆਂ ਦੀ ਮਿਹਮਤੀ-ਜੰਤਾ ਨੇ ਜੰਗ ਵਿਰੁਧ, ਅਮਨ ਵਾਸਤੇ, ਜੰਗ ਲੜਨ ਲਈ ਆਪਣੀਆਂ ਤਾਕਤਾਂ ਜੋੜ ਦਿਤੀਆਂ ਹਨ। ਅਜੇ ਅਜੇ ਕਲ੍ਹ ਹੀ ਇਥੇ ਅਮਨ ਕਾਨਫ਼ਰੰਸ ਹੋਈ ਹੈ। ਹਜ਼ਾਰਾਂ ਦੀ ਗਿਣਤੀ ਵਿਚ ਲੋਕਾਂ ਦਾ ਇਕੱਠੇ ਹੋਣਾ ਦਸਦਾ ਹੈ ਕਿ ਉਹ ਜੰਗ ਦੇ ਕਿਵੇਂ ਵਿਰੁਧ ਹਨ। ਇਸ ਅਮਨ ਮੁਹਿਮ ਵਿਚ ਇਹ 'ਕਾਮਰੇਡ' ਹੀ ਸ਼ਾਮਲ ਨਹੀਂ, ਸਗੋਂ ਹਰ ਮਜ਼੍ਹਬ, ਮਿੱਲਤ, ਕੌਮ, ਪੇਸ਼ਾ, ਸਿਆਸੀ ਤੇ ਧਾਰਮਕ ਸੰਪ੍ਰਦਾ, ਦੇ ਨੇਕ-ਬਖਤ ਲੋਕ ਸ਼ਾਮਲ ਹਨ, ਜੋ ਲਹੂ ਪਸੀਨਾ ਇੱਕ ਕਰ ਕੇ ਆਪਣੇ ਦਸਾਂ ਨਹੁੰਆਂ ਦੀ ਕਮਾਈ ਕਰਦੇ ਹਨ ਪਰ ਜਿਨ੍ਹਾਂ ਦੀ ਕਮਾਈ, ਪਸੀਨਾ, ਖ਼ੂਨ, ਤੇ ਹੱਡ ਮਾਸ, ਸਰਮਾਏ ਦੀਆਂ ਹਿਰਸੀ ਤੰਦੀਆਂ ਚੂਸੀ ਜਾਂਦੀਆਂ ਹਨ। ਉਨ੍ਹਾਂ ਨੂੰ ਰਾਤ ਨੂੰ ਢਿੱਡ ਭਰ ਕੇ ਰੋਟੀ ਨਸੀਬ ਨਹੀਂ ਹੁੰਦੀ, ਉਨ੍ਹਾਂ ਦੇ ਬੱਚੇ ਕਤੂਰਿਆਂ ਵਾਂਗ ਕੂੜਿਆਂ ਦੇ ਢੇਰ ਫੋਲਦੇ ਫਿਰਦੇ ਹਨ, ਅਤੇ ਜਿਨ੍ਹਾਂ ਦਾ ਨੰਗੇਜ ਕਜਣ ਲਈ ਵੀ ਕਾਫ਼ੀ ਕਪੜਾ ਨਹੀਂ।

'ਦੁਨੀਆਂ ਦੇ ਸਰਮਾਏਦਾਰ ਮੁਲਕਾਂ ਵਿਚ ਸਾਢੇ ਚਾਰ ਕ੍ਰੋੜ ਬੇ-ਰੁਜ਼ਗਾਰ ਹਨ, ਇਕੱਲੇ ਅਮਰੀਕਾ ਵਿਚ ਹੀ ਦੋ ਕਰੋੜ

ਹਨ। ਇਹ ਗਿਣਤੀ ਦਿਨੋ ਦਿਨ ਵਧ ਰਹੀ ਹੈ, ਅਤੇ ਇਸ ਵਧ ਰਹੀ ਗਿਨਤੀ ਨੂੰ ਹਰ ਤਰ੍ਹਾਂ ਖ਼ਤਮ ਕਰਨ ਦੀ ਕੋਸ਼ਸ਼ ਹੋ ਰਹੀ ਹੈ। ਅਮਰੀਕੀ ਸਰਮਾਏਦਾਰਾਂ ਦੇ ਖ਼ਰੀਦੇ ਹੋਏ ਸਾਇੰਸਦਾਨ ਪਿੱਟ ਰਹੇ ਹਨ ਦੁਨੀਆਂ ਦੀ ਅਬਾਦੀ ਬਹੁਤ ਵਧ ਚੁਕੀ ਹੈ, ਇਸ ਵੇਲੇ ਇਸ ਧਰਤੀ ਤੇ ਦੋ ਅਰਬ ਵੀਹ ਕਰੋੜ ਮਨੁਖ ਵਸਦੇ ਹਨ। ਪਰ ਉਨ੍ਹਾਂ ਦੀਆਂ ਗਿਣਤੀਆਂ ਮਿਣਤੀਆਂ ਅਨੁਸਾਰ ਇੱਨੀ ਜ਼ਮੀਨ ਤੇ ਸਿਰਫ਼ ਇੱਕ ਅਰਬ ਦਸ ਕਰੋੜ ਬੰਦੇ ਹੀ ਗੁਜ਼ਾਰਾ ਕਰ ਸਕਦੇ ਹਨ। 'ਆਦਮ ਦੀ ਔਲਾਦ' ਨਾਲ ਪਿਆਰ ਕਰਨ ਵਾਲੇ ਮਨੁਖਤਾ ਨਾਲ ਇਹ ਉਪਕਾਰ ਕਰਨ ਵਾਸਤੇ ਹਰ ਮੁਮਕਿਨ ਢੰਗ ਵਰਤ ਰਹੇ ਹਨ। ਉਹ ਅਫ਼ਸੋਸ ਕਰਦੇ ਹਨ, ਪਹਿਲੇ ਡਾਕਟਰ ਬੇਵਕੂਫ਼ ਸਨ, ਜਿਨ੍ਹਾਂ ਨੇ ਪਾਣੀ ਉਬਾਲ ਕੇ ਪੀਣ ਦੀ ਕਾਢ ਕਢੀ, ਇਸ ਨਾਲ ਅਧੇ ਆਦਮੀ ਮਰਨੋਂ ਬਚ ਗਏ ਹਨ। ਮੁਫ਼ਤ ਹਸਪਤਾਲ ਸਭ ਬੰਦ ਕਰ ਰਹੇ ਹਨ, ਡਾਕਟਰਾਂ ਦੀਆਂ ਫ਼ੀਸਾਂ ਵਧਾ ਰਹੇ ਹਨ। ਬੇਕਾਰਾਂ ਦੇ ਤੇ ਗ਼ਰੀਬਾਂ ਦੇ ਬੱਚਿਆਂ ਦੀਆਂ ਭੁੱਖ ਨਾਲ ਲਿਲ੍ਹਕਣੀਆਂ ਉਨ੍ਹਾਂ ਦੀ ਨੀਂਦ ਹਰਾਮ ਕਰ ਦਿੰਦੀਆਂ ਹਨ, ਇਸ ਲਈ ਉਹ ਉਨ੍ਹਾਂ ਨੂੰ ਸਦਾ ਦੀ ਨੀਂਦੇ ਸਵਾਉਣ ਵਾਸਤੇ ਉਨ੍ਹਾਂ ਦੇ ਹਿੱਸੇ ਦੀ ਖ਼ੁਰਾਕ ਸਾੜ ਫੂਕ ਰਹੇ ਹਨ। ਹਜ਼ਾਰਾਂ ਟਨ ਆਲੂ ਰੰਗ ਕੇ ਗੰਦੇ ਕਰ ਦਿੰਦੇ ਹਨ। ਕਿਸਾਨਾਂ ਨੂੰ ਅਪੀਲਾਂ ਕਰਦੇ ਹਨ ਅਗੇ ਤੋਂ ਕਣਕ ਘਟ ਬੀਜਣ, ਤਾਂ ਜੋ ਗ਼ਰੀਬ ਨੂੰ ਰੋਟੀ ਨਾ ਮਿਲ ਸਕੇ ਅਤੇ ਉਨ੍ਹਾਂ ਦਾ ਮੁਨਾਫ਼ਾ ਕਾਇਮ ਰਹੇ। ਬਿਮਾਰੀਆਂ ਵਬਾਆਂ ਤੇ ਜੰਗਾਂ ਨੂੰ ਉਹ ਰੱਬੀ ਜ਼ਰੂਰੀ ਦਾਤਾਂ ਸਮਝਦੇ ਹਨ, ਜੋ ਆਬਾਦੀ ਘਟਾਉਣ ਵਿਚ ਮਦਦ ਕਰਦੀਆਂ ਹਨ। ਗ਼ਰੀਬ ਤੇ

ਭੁਖਿਆਂ ਲੋਕਾਂ ਨੂੰ ਸੌ ਸਵਾ ਸੌ ਡਾਲਰ ਦੇ ਕੇ ਖੱਸੀ ਕੀਤਾ ਜਾਂਦਾ ਹੈ ਤਾਂ ਜੋ ਉਹ ਆਪਣੇ ਸੰਤਾਨ ਉਪਜਾਊ ਕੁਦਰਤੀ ਹੱਕ ਤੋਂ ਵਾਂਜੇ ਰਹਿ ਜਾਣ, ਤੇ ਦੁਨੀਆਂ ਦੀ ਆਬਾਦੀ ਨਾ ਵਧ ਜਾਏ।

'ਉਹ ਪਿਆਰ ਤੇ ਜੰਗ ਵਿਚ ਹਰ ਕੰਮ ਜਾਇਜ਼ ਮੰਨਦੇ ਹਨ। ਜੰਗ ਵਿਚ ਐਟਮ ਬੰਬ ਤੇ ਹਾਈਡਰੋਜਨ ਬੰਬ ਸੁਟਣੇ ਸਭ ਜੰਗੀ ਨੀਤੀ ਅਨੁਸਾਰ ਜਾਇਜ਼ ਹੈ'। ਉਥੇ ਜਾਪਾਨੀ ਜੰਗੀ ਮੁਜਰਮਾਂ ਨੂੰ ਢੋਈ ਮਿਲੀ ਹੋਈ ਹੈ, ਜਿਨ੍ਹਾਂ ਨੇ ਮਣਾਂ ਦੀ ਗਿਣਤੀ ਵਿਚ ਪਲੇਗ, ਹੈਜ਼ੇ ਤੇ ਹੋਰ ਵਬਾਵਾਂ ਦੇ ਕਿਰਮ ਤਿਆਰ ਕੀਤੇ ਤੇ ਪਿਛਲੀ ਜੰਗ ਵਿਚ ਬਾ-ਅਮਨ ਚੀਨੀ ਤੇ ਰੂਸੀ ਸ਼ਹਿਰੀਆਂ ਤੇ ਵਰਤੇ। ਅੱਜ ਵੀ ਅਮਰੀਕੀ ਜੰਗ-ਬਾਜ਼ ਮੁੜ ਉਸੇ ਕਿਰਮੀ ਜੰਗ ਦੀਆਂ ਤਿਆਰੀਆਂ ਕਰ ਰਹੇ ਹਨ।

'ਹਾਂ, ਹਾਂ ਇਹ ਸਭ ਸੱਚ ਏ, ਇਹ ਕਿਸੇ ਪਰੀ ਦੇਸ਼ ਦੀਆਂ ਬਾਤਾਂ ਨਹੀਂ', ਉਸ ਦਾ ਬੇ-ਪ੍ਰਤੀਤ ਜਿਹੀ ਹੈਰਾਨੀ ਵਿਚ ਮੂੰਹ ਅੱਡਿਆ ਵੇਖ ਕੇ ਮੈਂ ਕਿਹਾ। 'ਇਹ ਆਦਮ-ਖ਼ੋਰ ਰਾਖਸ਼ ਅਜੇ ਵੀ ਜੀਉਂਦੇ ਹਨ........ਪਰ ਹੁਣ ਦੁਨੀਆਂ ਦੇ ਕੁਲ ਨੇਕ ਇਛਾਵਾਂ ਵਾਲੇ ਮਨੁੱਖ ਇੱਕ ਹੋ ਗਏ ਹਨ, ਉਹ ਜੰਗ ਦੇ ਵਿਰੁਧ ਅਮਨ ਵਾਸਤੇ ਜੰਗ ਲੜਨਗੇ।

'ਮੈਂ ਤੈਨੂੰ ਕਲ ਵਾਲੀ ਅਮਨ ਕਾਂਨਫ਼ਰੰਸ ਬਾਬਤ ਦਸਣ ਲਗਾ ਸਾਂ। ਭਾਵੇਂ ਤੁਹਾਡੀ ਜੁੰਡਲੀ ਨੂੰ ਅਮਨ ਦੀਆਂ ਖ਼ਬਰਾਂ ਪੜ੍ਹ ਕੇ ਇੱਕ ਤਰ੍ਹਾਂ ਦਾ ਸਰਸਾਮ ਹੋ ਜਾਂਦਾ ਹੈ, ਤੇ ਮੂੰਹੋਂ ਝਗ ਤੁਰ ਪੈਂਦੀ ਹੈ; ਪਰ ਇਸ ਵਧਦੇ ਹੜ੍ਹ ਨੂੰ ਕੋਈ ਨਹੀਂ ਰੋਕ ਸਕਦਾ...... ਉਥੇ ਹਜ਼ਾਰਾਂ ਦੀ ਗਿਣਤੀ ਵਿਚ ਲੋਕ ਜਮ੍ਹਾਂ ਸਨ। ਬੱਚੇ, ਬੁੱਢੇ,

ਜਵਾਨ ਅਤੇ ਔਰਤਾਂ, ਸਭ ਅਮਨ ਦੀਆਂ ਝੰਡੀਆਂ ਲਾਈ ਦ੍ਰਿੜ੍ਹ ਵਿਸ਼ਵਾਸ਼ ਨਾਲ ਪੰਡਾਲ ਵਿਚ ਕਾਰਵਾਈ ਸੁਣ ਰਹੇ ਸਨ। ਸਭ ਚਿਹਰੇ ਚੰਗੇ ਭਵਿਖਤ ਦੀ ਸੁਨਹਿਰੀ ਆਸ ਨਾਲ ਖਿੜੇ ਹੋਏ ਸਨ, ਅਤੇ ਇਸ ਖੇੜੇ ਵਿਚ ਅਜਿਤ ਸੂਰਮਤਾ ਦੇ ਚਿਨ੍ਹ ਪ੍ਰਤਖ ਸਨ, ਜੋ ਉਨ੍ਹਾਂ ਅਮਨ ਦੀ ਇਸ ਜੰਗ ਵਿੱਚ ਵਿਖਾਉਣੀ ਹੈ। 'ਅਮਨ ਦੀ ਜੰਗ ਜਿਤਣ ਲਈ ਇਕ ਹੋ ਜਾਓ'—ਇਹ ਉਸ ਅਮਨ ਦੇ ਝੰਡੇ ਤੇ ਲਿਖਿਆ ਸੀ, ਜਿਸ ਤੇ ਇੱਕ ਘੁੱਗੀ ਦੀ ਤਸਵੀਰ ਬਣੀ ਹੋਈ ਸੀ। ਘੁੱਗੀ ਇੱਕ ਅਮਨ-ਪਸੰਦ ਪੰਛੀ ਹੈ, ਉਹ ਦਾਣੇ ਚੁਗਦੀ ਹੈ ਤੇ ਬਾਜ਼ਾਂ, ਗਿਰਜਾਂ, ਅਤੇ ਇੱਲਾਂ ਵਾਂਗੂੰ ਮਾਸ-ਖ਼ੋਰ ਨਹੀਂ। ਪਰ ਫਿਰ ਵੀ ਜੰਗ ਬਾਜ਼ ਇਸ ਬੀਬੇ ਪੰਛੀ ਤੋਂ ਚੂਹੇ ਵਾਂਗ ਤਰਾਹੁੰਦੇ ਹਨ। ਅਮਰੀਕੀ, ਵਲੈਤੀ ਤੇ ਫ਼ਰਾਂਸੀਸੀ ਜੰਗ-ਬਾਜ਼ ਗਿਰਝਾਂ ਇਸ ਪੰਛੀ ਤੋਂ ਡਰਦੀਆਂ ਸਿਰੀਆਂ ਲੁਕਾਉਂਦੀਆਂ ਫਿਰਦੀਆਂ ਹਨ।......ਅਤੇ ਲੋਕ ਇੱਕ ਹੋ ਗਏ ਹਨ, ਜੰਗ-ਬਾਜ਼ਾਂ ਦੀ ਕੋਈ ਵੀ ਵਿਉਂਤ ਤੇ ਗੋਂਦ ਹੁਣ ਸਿਰੇ ਨਹੀਂ ਚੜ੍ਹ ਸਕਦੀ।

'ਫਿਰ ਇਹ ਸਟਾਕਹਾਲਮ ਅਪੀਲ ਪੜ੍ਹੀ ਗਈ—

'ਅਸੀਂ ਮੰਗ ਕਰਦੇ ਹਾਂ ਕਿ ਲੋਕਾਂ ਦੇ ਕਤਲਿਆਮ ਕਰਨ ਵਾਲੇ ਹਥਿਆਰ, ਐਟਮ ਬੰਬ, ਤੇ ਬੇ-ਸ਼ਰਤੇ ਪਾਬੰਦੀ ਲਾਈ ਜਾਏ।

'ਅਸੀਂ ਮੰਗ ਕਰਦੇ ਹਾਂ ਕਿ ਇਸ ਫ਼ੈਸਲੇ ਤੇ ਅਮਲ ਕਰਾਉਣ ਵਾਸਤੇ ਇਕ ਪੱਕਾ ਕੌਮਾਂਤਰੀ ਕੰਟਰੋਲ ਕਾਇਮ ਕੀਤਾ ਜਾਏ।

ਅਸੀਂ ਇਹ ਵੀ ਆਖਦੇ ਹਾਂ ਕਿ ਕੋਈ ਵੀ ਸਰਕਾਰ, ਜੋ ਸਭ ਤੋਂ ਪਹਿਲਾਂ ਐਟਮ ਬੰਬ ਕਿਸੇ ਵੀ ਮੁਲਕ ਦੇ ਵਰਤੇ, ਉਹ

ਮਨੁਖਤਾ ਦੇ ਖ਼ਿਲਾਫ਼ ਜੁਰਮ ਕਰੇਗੀ ਅਤੇ ਉਸ ਨੂੰ ਜੰਗੀ ਮੁਜਰਮ ਠਹਿਰਾਇਆ ਜਾਏ।

ਅਸੀਂ ਕੁਲ ਦੁਨੀਆਂ ਦੇ ਸਾਊ, ਸ਼ੁਭ ਇਛਾਵਾਂ ਵਾਲਿਆਂ ਬੰਦਿਆਂ ਨੂੰ ਇਸ ਅਪੀਲ ਤੇ ਦਸਤਖ਼ਤ ਕਰਨ ਵਾਸਤੇ ਆਖਦੇ ਹਾਂ।

'ਦੁਨੀਆਂ ਵਿਚ ਸਭ ਤੋਂ ਪਹਿਲੋਂ ਇਸ ਅਪੀਲ ਤੇ ਦਸਤਖ਼ਤ ਕਰਨ ਵਾਲਿਆਂ ਚੋਂ ਫ਼ਰਾਂਸ ਦਾ ਪ੍ਰਸਿੱਧ ਸਾਇੰਸਦਾਨ ਜੋਲੀਅਟ ਕਿਊਰੀ ਸੀ ਜਿਸ ਨੂੰ ਐਟਾਮਕ ਕਮਿਸ਼ਨ ਦੀ ਸਕੱਤ੍ਰੀ ਤੋਂ ਇਸ ਵਾਸਤੇ ਹਟਾ ਦਿਤਾ ਗਿਆ ਸੀ ਕਿ ਉਸ ਨੇ ਜੰਗ-ਬਾਜ਼ਾਂ ਦੀਆਂ ਗੱਲਾਂ ਮੰਨਣੋਂ ਨਾਂਹ ਕਰ ਦਿਤੀ ਸੀ। ਉਹ ਐਟਮ ਸ਼ਕਤੀ ਸਿਰਫ਼ ਅਮਨ ਦੇ ਕੰਮਾਂ ਲਈ ਵਰਤਣੀ ਚਾਹੁੰਦਾ ਸੀ। ਏ ਫੈਦੀਵ, ਇਲੀਆ ਐਹਰਨਬਰਗ, ਲੀਓਨ ਕਰੁਜ਼ਕੋਵਸਕੀ, ਐਨਾ ਸੇਜਰਜ਼, ਰਾਕਵੈਲ ਕੇਂਟ, ਐਲਬਰਟ ਕਾਹਨ, ਲੁਡਮਿਬ ਸਤਾਇਆ ਨੋਵ, ਵਾਦਾਂ ਵਾਸਿਲਿਊਸਕਾ ਅਤੇ ਕਈ ਹੋਰਾਂ ਨੇ ਦਸਤਖ਼ਤ ਕੀਤੇ। ਅੱਜ ਤਕ ਕਈ ਕਰੋੜ ਮਨੁੱਖ ਇਸ ਅਪੀਲ ਤੇ ਦਸਤਖ਼ਤ ਕਰ ਚੁਕੇ ਹਨ।

'ਪੰਡਾਲ ਵਿਚ ਜਦ ਇਹ ਅਖੀਲ ਪੜ੍ਹੀ ਗਈ, ਤਾਂ ਅਮਨ ਦੇ ਜੈਕਾਰਿਆਂ ਨਾਲ ਅਕਾਸ਼ ਗੂੰਜ ਰਿਹਾ ਸੀ, ਹਵਾ ਵਿਚ ਸ਼ਕਤੀ ਦੀਆਂ ਲਹਿਰਾਂ ਪੈਦਾ ਹੋ ਰਹੀਆਂ ਸਨ, ਜੋ ਦਿਲ ਦੀਆਂ ਡੂੰਘਾਣਾਂ ਵਿਚ ਲੱਬਦੀਆਂ ਜਾਂਦੀਆਂ ਸਨ, ਅਤੇ ਇੱਕ ਅਪਾਰ ਜੋਸ਼ ਭਰ ਰਹੀਆਂ ਸਨ ਜਿਸ ਅਗੇ ਕਈ ਐਟਮ ਬੰਦਾਂ ਦਾ ਸੇਕ ਵੀ ਮਾਤ ਸੀ।

ਸਾਰੇ ਪੰਡਾਲ ਵਿਚ ਦਸਤਖ਼ਤਾਂ ਵਾਸਤੇ ਵਡੇ ਵਡੇ ਕਾਗਜ਼ ਫੇਰੇ ਗਏ, ਜਿਨ੍ਹਾਂ ਦੀ ਇਕ ਵਡੀ ਸਾਰੀ ਥਹੀ ਬਣ ਗਈ।

'ਸਭ ਤੋਂ ਮਜ਼ੇਦਾਰ ਚੀਜ਼ ਉਥੇ ਇਕ ਲੋਕ-ਗੀਤ ਡਰਾਮਾ ਖੇਡਿਆ ਗਿਆ। ਨਾਟਕ ਦੇ ਸ਼ੁਰੂ ਸੀਨ ਵਿਚ ਉਹੋ ਤੇਰਾ ਪੁਰਾਣਾ ਅਨਾਨੀਮਸ ਦਾ ਬੈਲਿਡ, 'ਭਰਤੀ ਹੋ ਜਾਉ ਜੀ' ਗਾਉਂਦੇ ਹੋਏ ਪਿੰਡੋਂ ਬਾਹਰ ਕਿਕਰਾਂ ਥੱਲੇ ਰੈਕਰੂਟਿੰਗ ਆਫ਼ੀਸਰ ਤੇ ਹੋਰ ਸਿਪਾਹੀ ਦਸੇ ਗਏ। ਪਿੰਡ ਦੇ ਸੋਹਣੇ ਬਾਂਕੇ ਜਵਾਨ ਖੁਸ਼ੀ ਖੁਸ਼ੀ ਹਿੱਕਾਂ ਕਢੀ ਆਉਂਦੇ ਸਨ, ਆਫ਼ੀਸਰ ਉਨ੍ਹਾਂ ਨੂੰ ਡੌਲ੍ਹਿਓਂ ਫੜ ਕੇ ਟੋਂਹਦਾ, ਹਿੱਕਾਂ ਫਰੋਲਦਾ ਤੇ ਕੱਦ ਮਿਣ ਕੇ ਆਪਣੀ ਕਿਤਾਬ ਵਿਚ ਨਾਵੇਂ ਲਿਖੀ ਜਾਂਦਾ ਸੀ। ਜਵਾਨ ਸਭ ਭਰਤੀ ਹੋ ਜਾਂਦੇ ਹਨ, ਪਿੰਡ ਵਿਚ ਪਿਛੇ ਬੱਚੇ, ਬੁਢੇ ਤੇ ਜ਼ਨਾਨੀਆਂ ਰਹਿ ਜਾਂਦੀਆਂ ਹਨ। ਵਾਹੀ ਕਰਨੀ ਔਖੀ ਹੋ ਜਾਂਦੀ ਹੈ। ਮੀਂਹ ਪੈਂਦਾ ਹੈ, ਤਿਹਾਈਆਂ ਜ਼ਮੀਨਾਂ ਰਜ ਜਾਂਦੀਆਂ ਹਨ। ਫਿਰ ਵਾਹਨ ਵਤਰ ਆਉਂਦੇ ਹਨ ਪਰ ਉਨ੍ਹਾਂ ਵਿੱਚ ਹਲ ਜੋਣ ਵਾਸਤੇ ਕੋਈ ਪਿੰਡ ਵਿਚ ਨਹੀਂ, ਬੁਢੇ ਵੱਟ ਤੇ ਬੈਠੇ ਉਦਾਸ ਚਿਤ ਲਹਿੰਦੇ ਵਲ ਵੇਖ ਰਹੇ ਹਨ, ਜਿਧਰ ਉਨ੍ਹਾਂ ਦੇ ਬਾਂਕੇ ਭਾੜੇ ਉਤੇ ਲੜਨ ਚਲੇ ਗਏ ਹਨ। ਬੱਚੇ ਹਲਾਂ ਦੀਆਂ ਹੱਥੀਆਂ ਫੜੀ ਅਥਰੂ ਵਹਾ ਰਹੇ ਹਨ, ਅਤੇ ਜੋਗਾਂ ਖੜੀਆਂ ਉਨ੍ਹਾਂ ਵਲ ਝਾਕ ਰਹੀ ਆਂ ਹਨ........

'ਪਿੰਡ ਦੀਆਂ ਸੱਜ ਵਿਆਹੀਆਂ ਤੇ ਕੁਆਰੀਆਂ ਤਰਿੰਵਣ ਵਿਚ ਬੈਠੀਆਂ ਹਨ, ਦਿਲ ਵਿੰਨ੍ਹਵੀਂ ਲੈਅ ਪੰਡਾਲ ਦੀ ਚੁਪ ਨੂੰ ਚੀਰਦੀ ਹੋਈ ਤੇ ਲੋਕਾਂ ਦੇ ਵਲਵਲਿਆਂ ਵਿਚ ਜਵਾਰਭਾਟਾ ਉਪਜਾਉਂਦੀ ਹੋਈ ਨਿਕਲਦੀ ਹੈ :

'ਬਿਨ-ਮੁਕਲਾਈ ਛੱਡ ਗਿਆ—
ਤੇਰਾ ਲੱਗੇ ਨਾ ਲਾਮ ਵਿਚ ਨਾਵਾਂ।

... ... ...
'ਤਿੱਖੀ ਨੋਕ ਦੀ ਜੁੱਤੀ ਵੀ ਟੁੱਟ ਗਈ,
ਨਾਲੇ ਘਸ ਗਈਆਂ ਖੁਰੀਆਂ।
ਮਾਹੀ ਮੇਰਾ ਜੰਗ ਨੂੰ ਗਿਆ—
ਮੇਰੇ ਵਜਣ ਕਾਲਜੇ ਛੁਰੀਆਂ।

... ... ...
'ਦੁਆਬੇ' ਦੀ ਇੱਕ ਵਿਛੜੀ-ਕੂੰਜ ਵਿਰਲਾਪਦੀ ਹੈ-
'ਦੁਆਬੇ' ਦੀ ਮੈਂ ਜੰਮੀ ਜਾਈ,
ਜੰਗਲ ਵਿਚ ਵਿਆਹੀ।
ਦੇਸ-ਵਿਛੁੰਨੀ ਕੂੰਜ ਮੈਂ ਭੈਣੋਂ!
ਜੰਗ ਨੂੰ ਗਿਆ ਮੇਰਾ ਮਾਹੀ।
ਹਰ ਦਮ ਨੀਰ ਵਗੇ ਨੈਣਾਂ ਚੋਂ,
ਔਣ ਦੀ ਚਿੱਠੀ ਨਾ ਪਾਈ।
ਮੁੜ ਪਉ ਸਿਪਾਹੀਆ ਵੇ-
ਮੈਂ ਜਿੰਦੜੀ ਘੋਲ ਘੁਮਾਈ।

... ... ...
ਢੋਲ ਸਿਪਾਹੀ ਦਾ ਸਾਰਾ ਝੇੜਾ,
ਸੁਣ ਲੌ ਮਨ ਚਿੱਤ ਲਾ ਕੇ।
ਜਾਵੇ ਤਾਂ ਫੇਰ ਲਿਖੇ ਨਾ ਚੀਰੀ,
ਮਰ ਜਾਵਾਂ ਵਿਹੁ ਖਾ ਕੇ।

ਸਿਪਾਹੀਆ ! ਮੁੜ ਪਉ ਵੇ–
ਰੱਖਾਂ ਪਟਾਰੀ ਵਿਚ ਪਾ ਕੇ ।

... ... ...

'ਕੋਈ ਮੁਟਿਆਰ ਵੀ ਆਪਣੇ ਜੀਵਨ ਸਾਥੀ ਨੂੰ ਜੰਗ ਵਿਚ ਘਲਣਾ ਨਹੀਂ ਚਾਹੁੰਦੀ। ਇਸ ਨਾਲ ਉਸ ਦੀਆਂ ਖ਼ੁਸ਼ੀਆਂ ਦਾ ਘਾਣ ਹੁੰਦਾ ਹੈ, ਉਸ ਦੀਆਂ ਰੀਝਾਂ ਦਾ ਗਲ ਘੁਟਿਆ ਜਾਂਦਾ ਹੈ ਤੇ ਉਸ ਦੀਆਂ ਸੱਧਰਾਂ ਦਾ ਖ਼ੂਨ ਹੁੰਦਾ ਹੈ। ਉਹ ਇਸ ਵਾਸਤੇ ਉਸ ਨੂੰ ਨਹੀਂ ਵਰਦੀ ਕਿ ਉਹ ਕੁਰਬਾਨੀ ਦਾ ਬੱਕਰਾ ਬਣ ਕੇ ਦਸ ਫ਼ੀ ਸਦੀ ਧਨਾਢਾਂ ਦੀਆਂ ਕਾਲੀਆਂ ਚਾਲਾਂ ਨਾਲ ਲਾਈ ਜੰਗ ਵਿਚ ਆਪਣਾ ਖ਼ੂਨ ਡੋਲ੍ਹਦਾ ਫਿਰੇ। ਜੰਗ ਜ਼ਬਰਦਸਤੀ ਪ੍ਰੇਮੀਆਂ ਨੂੰ ਤੋੜ ਕੇ ਲੈ ਜਾਂਦੀ ਹੈ, ਵਣਾਂ ਤੇ ਬਹਾਰ ਵੇਖ ਕੇ ਸੋਹਣੀ ਕੁਰਲਾ ਹੀ ਤਾਂ ਉਠਦੀ ਹੈ–

'ਬੇਰੀਆਂ ਨੂੰ ਬੂਰ ਪੈ ਗਿਆ–
ਅਜੇ ਆਇਆ ਨਾ ਢੋਲ ਸਿਪਾਹੀ ।

... ... ...

'ਬਾਂਕੇ ਸਿਪਾਹੀ ਦੀ ਚਾਂਦੀ ਦੀ ਸੋਟੀ,
ਵਿਚ ਸਿਉਨੇ ਦੀ ਠੋਕਰ ।
ਕੈਦਾਂ ਉਮਰ ਦੀਆਂ–
ਕੰਤ ਜਿਨ੍ਹਾਂ ਦੇ ਨੌਕਰ ।

... ... ...

'ਛੁੱਟੀ ਲੈ ਕੇ ਆ ਜਾ ਨੌਕਰਾ–
ਰਾਤਾਂ ਕਾਲੀਆਂ ਕੱਲੀ ਨੂੰ ਡਰ ਆਵੇ ।'

'ਆਖ਼ਰੀ ਝਾਕੀ ਵਿਚ ਇੱਕ ਨਿੱਕਾ ਜਿਹਾ ਕੱਚਾ ਕੋਠਾ ਹੈ। ਇੱਕ ਬੁੱਢੀ ਮਾਂ ਦੇ ਸਾਹਮਣੇ ਉਸ ਦਾ ਫ਼ੌਜੀ ਗਭਰੂ ਪੁਤ ਖਲੋਤਾ ਹੈ। ਸਿਪਾਹੀ ਦੀ ਖ਼ਾਕੀ ਵਰਦੀ ਘਸਮੈਲੀ ਹੋ ਚੁਕੀ ਹੈ, ਦਾੜ੍ਹੀ ਦੇ ਵਾਲ ਬੇ-ਸੁਰੇ ਜਿਹੇ ਵਧੇ ਹੋਏ ਹਨ, ਤੇ ਉਸ ਦੀਆਂ ਅੱਖਾਂ ਸੁਕੇੜੇ ਹੋਏ ਭਰਵਟਿਆਂ ਦੇ ਥਲਿਓਂ ਰੋਸ ਤੇ ਦ੍ਰਿੜ੍ਹ ਫ਼ੈਸਲੇ ਨਾਲ ਭੱਖ ਰਹੀਆਂ ਹਨ। ਮਾਂ ਦੀਆਂ ਅੱਖਾਂ ਵਿਚ ਮਿਲਾਪ ਦੀ ਖ਼ੁਸ਼ੀ ਦੇ ਅੱਥਰੂ ਹਨ। ਸਿਪਾਹੀ ਜੋਸ਼ੀਲੀ ਪਰ ਗੰਭੀਰ ਆਵਾਜ਼ ਵਿਚ ਆਖਦਾ ਹੈ।

'ਮਾਂ ਮੈਂ ਲਾਮ 'ਚੋਂ ਭੱਜ ਆਇਆ ਹਾਂ, ਮੇਰੇ ਪਿਛੇ ਖ਼ੁਫ਼ੀਆ ਸਿਪਾਹੀ ਲਗੇ ਫਿਰਦੇ ਹਨ, ਅਤੇ ਇਸ ਜੁਰਮ ਦੀ ਸਜ਼ਾ ਮੌਤ ਤੋਂ ਘਟ ਨਹੀਂ। ਪਰ ਮੈਂ ਹੁਣ ਕਦੀ ਵੀ ਜੰਗ ਵਿੱਚ ਨਹੀਂ ਜਾਵਾਂਗਾ। ਮੈਨੂੰ ਹੁਣ ਸਮਝ ਆ ਗਈ ਹੈ, ਜੰਗ ਕੌਣ ਤੇ ਕਿਉਂ ਲਾਉਂਦੇ ਹਨ। ਅਸੀਂ ਗ਼ਰੀਬ ਖੇਤਾਂ ਦੇ ਕਾਮੇ ਆਪਸ ਵਿਚ ਹੀ ਲੜ ਮਰਦੇ ਹਾਂ, ਸਾਥੀ ਕਾਮਿਆਂ ਦੀਆਂ ਹਿੱਕਾਂ ਵਿਚ ਸੰਗੀਨਾਂ ਖੋਭਦੇ ਹਾਂ, ਪਰ ਸਾਡੀਆਂ ਲਾਸ਼ਾਂ ਨੂੰ ਕੁਤੇ ਵੀ ਨਹੀਂ ਖਾਂਦੇ। ਸਾਡੇ ਮਰਨ ਪਿਛੋਂ ਸਾਡੀ ਔਲਾਦ ਦਾ, ਸਾਡੇ ਬੁਢੇ ਮਾਪਿਆਂ ਦਾ ਕੋਈ ਰਾਖਾ ਨਹੀਂ ਬਣਦਾ। ਸਾਨੂੰ ਦੇਸ਼ ਭਗਤੀ ਦੇ ਨਾਂ ਤੇ ਉਕਸਾਇਆ ਜਾਂਦਾ ਹੈ। ਪਰ ਇਹ ਸਭ ਸਟੰਟ ਹਨ। ਸਭ ਲੜਾਈਆਂ ਸਰਮਾਏਦਾਰ ਲੋਕ ਆਪਣੀਆਂ ਮੰਡੀਆਂ ਦੀ ਖ਼ਾਤਰ ਲੜਾਉਂਦੇ ਹਨ। ਜਿਤਣ ਨਾਲ ਉਨ੍ਹਾਂ ਨੂੰ ਹੀ ਲਾਭ ਹੁੰਦਾ ਹੈ, ਉਨ੍ਹਾਂ ਦੇ ਕਰੋੜਾਂ ਤੋਂ ਅਰਬਾਂ ਹੋ ਜਾਂਦੇ ਹਨ। ਗ਼ਰੀਬ ਸਦਾ ਗ਼ਰੀਬ ਹੀ ਰਹਿੰਦੇ ਹਨ। ਜਿਸ ਦੇਸ਼ ਚੋਂ ਗ਼ਰੀਬ ਨੂੰ ਰੋਟੀ ਨਹੀਂ ਮਿਲਦੀ ਉਹ ਉਸ

ਦੇਸ਼ ਦਾ ਭਗਤ ਨਹੀਂ ਹੋ ਸਕਦਾ। ਮਿੱਟੀ, ਪਹਾੜ ਤੇ ਦਰਿਆਵਾਂ ਦਾ ਨਾਂ ਹੀ ਦੇਸ਼ ਨਹੀਂ। ਦੇਸ਼ ਦੇ ਦਸਵੇਂ ਹਿੱਸੇ ਦੇ ਲੋਕ ਰੱਜ ਕੇ ਖਾਂਦੇ ਹੋਣ ਤਾਂ ਦੇਸ਼ ਅਮੀਰ ਨਹੀਂ ਕਿਹਾ ਜਾ ਸਕਦਾ ਜਦ ਕਿ ਬਾਕੀ ਨੌਂ ਹਿੱਸੇ ਰੋਟੀ ਕਪੜਿਉਂ ਆਤਰ ਹੋਣ। ਮੈਂ ਹੁਣ ਕੁਝ ਕੁ ਚਾਂਦੀ ਦੇ ਸਿੱਕਿਆਂ ਵਾਸਤੇ ਕਦੀ ਵੀ ਭਾੜੇ ਦਾ ਟੱਟੂ ਨਹੀਂ ਬਣਾਂਗਾ.........ਮੈਂ ਸਰਮਾਏਦਾਰ ਦੇ ਮੁਨਾਫ਼ੇ ਵਾਸਤੇ ਕਦੀ ਵੀ ਜੰਗ ਵਿਚ ਨਹੀਂ ਜਾਵਾਂਗਾ.........'

'ਅਤੇ ਮਾਂ ਦੀਆਂ ਡੁਬ ਡੁਬਾਈਆਂ ਅੱਖਾਂ ਵਿਚ ਚਮਕ ਸੀ, ਉਹ ਜਾਣਦੀ ਸੀ ਭਾਵੇਂ ਸਾਮਰਾਜੀਆਂ ਦੇ ਕੁਤੇ ਉਸ ਦੇ ਲਾਡਲੇ ਪੁੱਤਰ ਦਾ ਖੁਰਾ ਸੁੰਘਦੇ ਫਿਰਨਗੇ, ਉਸ ਨੂੰ ਕਦੀ ਚੈਨ ਨਹੀਂ ਲੈਣ ਦੇਣਗੇ, ਪਰ ਉਹ ਖ਼ੁਸ਼ ਸੀ ਕਿ ਸਰਮਾਏਦਾਰ ਦੀ ਇੱਕ ਗੋਲੀ ਅੰਦਵਾਈਂ ਹਵਾ ਵਿਚ ਚਲ ਜਾਏਗੀ ਤੇ ਉਸ ਦੇ ਪੁਤਰ ਦੀ ਹਿੱਕ ਨਹੀਂ ਵਿੰਨ੍ਹੇਗੀ, ਅਤੇ ਇੱਕ ਬੰਦੂਕ ਸਦਾ ਵਾਸਤੇ ਚਲਣੋਂ ਰਹਿ ਜਾਏਗੀ।'

ਉਹ ਇੱਕ ਖ਼ਾਸ ਬੇ-ਪ੍ਰਵਾਹੀ ਨਾਲ ਸਭ ਕੁਝ ਸੁਣਦਾ ਰਿਹਾ। ਭਾਵੇਂ ਮੈਂ ਜਾਣਦਾ ਸਾਂ ਕਿ ਪੱਥਰ ਤੇ ਪਾਣੀ ਦਾ ਕੋਈ ਅਸਰ ਨਹੀਂ ਹੁੰਦਾ ਇਸ ਨੂੰ ਭਾਰੀ ਵਦਾਨ ਹੀ ਤੋੜ ਸਕਦਾ ਹੈ, ਮੈਂ ਉਸ ਦੇ ਕੰਨ ਕੋਲ ਮੂੰਹ ਲਿਜਾ ਕੇ ਗੁਣ ਗੁਣਾਇਆ—

'ਵੇ ਬਾਗਾਂ ਦਿਆ ਮੋਰਾ।
ਜੰਗ ਵਿਚ ਨਾ ਜਾਈਂ—'

# ਪ੍ਰੇਮਾ ਅਵਾਰਾਗਰਦ

ਅਜ ਸਵੇਰੇ ਜਦੋਂ ਪ੍ਰੇਮਾ ਸਕੂਲੇ ਆਇਆ, ਵਡੇ ਦਰਵਾਜ਼ੇ ਅਗੇ ਬਹੁਤ ਸਾਰੇ ਮੁੰਡੇ ਖੜੇ ਸਨ। ਇਹ ਕੋਈ ਹੈਰਾਨੀ ਵਾਲੀ ਗੱਲ ਨਹੀਂ ਸੀ, ਪ੍ਰਾਰਥਨਾ ਦੀ ਘੰਟੀ ਤੋਂ ਪਹਿਲਾਂ ਸਦਾ ਹੀ ਵਿਦਿਆਰਥੀ ਬਾਹਰ ਛਾਬੜੀ ਵਾਲਿਆਂ ਤੋਂ ਪੈਸੇ ਪੈਸੇ ਤੇ ਦੋ ਦੋ ਪੈਸੇ ਦੀਆਂ ਹਾਜ਼ਮੇ ਦੀਆਂ ਗੋਲੀਆਂ, ਅੰਬ ਪਾਪੜ, ਮਾਕੜੀ ਵਾਲੇ ਛੋਲੇ ਅਤੇ ਮਖਾਣੇ ਆਦਿ ਲੈ ਲੈ ਕੇ ਖਾਣ ਵਿਚ ਰੁਝੇ ਹੁੰਦੇ ਸਨ।

ਪਰ ਅਜ ਕੋਈ ਵੀ ਮਿਠੀਆਂ ਮੱਛੀਆਂ, ਚਪੇੜਾਂ, ਜਾਂ ਪੇਪਰਮਿੰਟ ਦੀਆਂ ਗੋਲੀਆਂ ਨਹੀਂ ਸੀ ਲੈ ਰਿਹਾ। ਸਾਰੇ ਛਾਬੜੀ ਵਾਲੇ, ਬਜ਼ਾਰ ਦੇ ਇਕ ਪਾਸੇ ਬੈਠੇ,ਅਲਸਾਏ ਹੋਏ, ਆਪਣੇ ਸੌਦਿਆਂ ਤੋਂ ਮੱਖੀਆਂ ਉਡਾ ਰਹੇ ਸਨ। ਇਹ ਜ਼ਰੂਰ ਨਵੀਂ ਗਲ ਸੀ।

ਪ੍ਰੇਮਾ ਮੁੰਡਿਆਂ ਵਿਚ ਪਹੁੰਚਿਆ। ਇਕ ਦਸਵੀਂ ਵਾਲੇ ਮੁੰਡੇ ਨੇ ਉੱਚੀ ਸਾਰੀ ਆਖਿਆ, "ਸਾਡੀਆਂ ਫੀਸਾਂ......।" ਅਤੇ ਬਾਕੀ ਸਾਰੇ ਉਸ ਦੇ ਮਗਰ ਬੋਲੇ, ".........ਘਟ ਕਰੋ।" ਇਕ ਵਾਰ, ਦੋ ਵਾਰ, ਅਤੇ ਫਿਰ ਵਾਰ ਵਾਰ ਮੁੰਡੇ "ਸਾਡੀਆਂ ਫੀਸਾਂ...... ਘਟ ਕਰੋ" ਆਖੀ ਜਾਂਦੇ ਸਨ। ਉਸ ਨੂੰ ਕੋਈ ਸਮਝ ਨਾ ਆਈ।

ਭਾਵੇਂ ਦਰਵਾਜ਼ਾ ਖੁਲ੍ਹਾ ਸੀ, ਪ੍ਰੇਮੇ ਦਾ ਅੰਦਰ ਵੜਨ ਨੂੰ ਦਿਲ ਨਾ ਕੀਤਾ। ਬਦੋ ਬਦੀ ਉਸ ਦੀ ਜ਼ਬਾਨ 'ਘਟ ਕਰੋ' ਆਖਣਾ ਚਾਹੁੰਦੀ ਸੀ, ਅਤੇ ਉਸ ਨੇ ਦੋ ਤਿੰਨ ਵਾਰ ਦਿਲ ਵਿਚ ਹੀ ਇਹ ਦੋ ਲਫ਼ਜ਼ ਬਾਕੀਆਂ ਨਾਲ ਜੋੜੇ। ਅਖ਼ੀਰ ਉਸ ਦੇ ਬੁਲ੍ਹ ਆਪ ਮੁਹਾਰੇ ਖੁਲ੍ਹ ਗਏ ਤੇ ਜਦ ਉਸ ਨੇ ਦਸਵੀਂ ਜਮਾਤ ਦੇ ਮੁੰਡੇ ਦੇ 'ਸਾਡੀਆਂ ਫੀਸਾਂ' ਦੇ ਜਵਾਬ ਵਿਚ ਸਾਰਿਆਂ ਨਾਲ ਮਿਲ ਕੇ 'ਘਟ ਕਰੋ' ਕਿਹਾ, ਉਸ ਨੇ ਮਹਿਸੂਸ ਕੀਤਾ, ਉਸ ਦੀ ਆਵਾਜ਼ ਸਾਰਿਆਂ ਨਾਲੋਂ ਉੱਚੀ ਸੀ।

... ... ...

ਅਜ ਵੀਹ ਤ੍ਰੀਕ ਸੀ। ਪੰਜਵੀਂ ਜਮਾਤ ਦੇ ਇੰਚਾਰਜ ਮਾਸਟਰ ਨੇ ਪ੍ਰੇਮੇ ਨੂੰ ਆਖਿਆ "ਜਾਹ ਜਾ ਕੇ ਫੀਸ ਲਿਆ, ਨਹੀਂ ਤਾਂ ਨਾਂ ਕਟਿਆ ਜਾਊ।'

ਪ੍ਰੇਮੇ ਨੇ ਘਰ ਜਾ ਕੇ ਮਾਂ ਕੋਲੋਂ ਦਸਵੀਂ ਵਾਰ ਫਿਰ ਫੀਸ ਮੰਗੀ। ਉਹ ਕੁਝ ਨਾ ਬੋਲੀ। ਉਸ ਦੀ ਗੋਦੀ ਵਿਚ ਨਿਕਾ ਮੱਟੂ ਬੜੀ ਬੁਰੀ ਤਰ੍ਹਾਂ ਹਥ ਪੈਰ ਮਾਰ ਰਿਹਾ ਸੀ। ਉਹ ਵੇਖਦਾ ਰਿਹਾ। ਫਿਰ ਅਚਾਨਕ ਮੱਟੂ ਨੇ ਲੱਤਾਂ ਬਾਹਾਂ ਢਿਲੀਆਂ ਛੱਡ ਦਿਤੀਆਂ, ਅੱਖਾਂ ਅਧ-ਮੀਚ ਲਈਆਂ, ਅਤੇ ਸਿਰ ਮਾਂ ਵਲ ਸੁਟ ਦਿਤਾ। ਮਾਂ

ਦੀ ਚੀਕ ਸੁਣ ਕੇ ਪ੍ਰੇਮਾ ਡਰ ਕੇ ਸਕੂਲ ਭੱਜ ਗਿਆ।

"ਅਗੇ ਹੀ ਫੀਸ ਮਸਾਂ ਭਰਦੇ ਸਾਂ, ਹੁਣ ਡਿਓੜ੍ਹੀ ਕਿਥੋਂ ਦੇਈਏ! ਫੀਸ ਹੋਵੇ ਤਾਂ ਮੱਟੂ ਨਾ ਰਾਜ਼ੀ ਹੋਵੇ?" ਇਹ ਕਲ੍ਹ ਉਸ ਦੀ ਮਾਂ ਨੇ ਉਸ ਨੂੰ ਕਿਹਾ ਸੀ। ਅਜ ਉਵੇਂ ਹੀ ਉਸ ਨੇ ਮਾਸਟਰ ਨੂੰ ਜਾ ਕਿਹਾ। ਉਸ ਦੀ ਆਵਾਜ਼ ਵਿਚ ਸਿਆਣਿਆਂ ਵਾਲੀ ਗੰਭੀਰਤਾ ਸੀ। ਮਾਸਟਰ ਨੇ ਉਸ ਵਲ ਗਹੁ ਕਰ ਕੇ ਵੇਖਿਆ ਤੇ ਕੁਝ ਕਹੇ ਬਿਨਾਂ ਮੂੰਹ ਮੋੜ ਲਿਆ।

... ... ... ...

ਸਕੂਲੋਂ ਬਾਹਰ ਉਸ ਨੂੰ ਜੈਬਾ ਮਿਲਿਆ, "ਆ ਕੰਪਣੀ ਬਾਗ਼ ਖੇਡਣ ਚਲੀਏ।"

"ਕੀ?" ਉਸ ਨੇ ਪੁਛਿਆ।

ਜੈਬੇ ਨੇ ਜੇਬ ਵਿਚ ਗੋਲੀਆਂ ਛਣਕਾਈਆਂ, ਇਕ ਮੁਠ ਖੋਲਕੇ ਕੌਡੀਆਂ ਵਖਾਈਆਂ, ਅਤੇ ਦੂਜੇ ਹਥ ਵਿਚ ਦੋ ਪੈਸਿਆਂ ਵਾਲੀ ਤਾਸ਼ ਬੁੜਕਾਈ।

ਪ੍ਰੇਮੇ ਨੇ ਜੈਬੇ ਵਲ ਵੇਖਿਆ, ਉਸ ਦੀਆਂ ਗੋਲੀਆਂ, ਕੌਡੀਆਂ ਅਤੇ ਤਾਸ਼ ਵਲ ਵੇਖਿਆ, ਕੁਝ ਸੋਚਿਆ, ਫਿਰ ਬਸਤਾ ਓਸੇ ਗੋਲੀਆਂ ਵਾਲੇ ਕੋਲ ਰਖ ਦਿਤਾ।

ਹੁਣ ਪ੍ਰੇਮਾ ਅਵਾਰਾ ਗਰਦ ਸੀ।

# ਵੈਰੀ

ਬਾਵਾ ਸਿੰਘ ਇਕ ਸਫਲ ਮਾਸਟਰ ਸੀ। ਦਸ ਸਾਲ ਦੇ ਮਾਸਟਰਪੁਣੇ ਵਿਚ ਇਕ ਵਾਰ ਵੀ ਉਸ ਦੀਆਂ ਪੜ੍ਹਾਈਆਂ ਜਮਾਤਾਂ ਦਾ ਨਤੀਜਾ ਪਚਾਨਵੇਂ ਫੀ ਸਦੀ ਤੋਂ ਘਟ ਨਹੀਂ ਸੀ ਰਿਹਾ, ਸਗੋਂ ਸੌ ਤਾਂ ਕਈ ਵਾਰ ਰਹਿ ਚੁੱਕਾ ਸੀ। ਪਰ ਇਤਨੀ ਸਫਲਤਾ ਦੇ ਹੁੰਦਿਆਂ ਵੀ ਉਹ ਕਿਸੇ ਇਕ ਸਕੂਲ ਵਿਚ ਸਾਲ ਤੋਂ ਵਧ ਨਹੀਂ ਸੀ ਕਟ ਸਕਿਆ। ਪਿਛਲੇ ਮਹੀਨੇ ਤੋਂ ਉਹ ਹੁਣ ਬਾਰ੍ਹਵੇਂ ਸਕੂਲ ਵਿਚ ਆ ਕੇ ਲਗਾ ਸੀ।

ਨਾਵੀਂ ਅਤੇ ਦਸਵੀਂ ਜਮਾਤ ਦੇ ਵਿਦਿਆਰਥੀ ਬੜੇ ਖ਼ੁਸ਼ ਸਨ। ਮਾਸਟਰ ਬਾਵਾ ਸਿੰਘ ਦੇ ਆਉਣ ਤੋਂ ਪਹਿਲੋਂ ਪੂਰੇ ਤਿੰਨ ਮਹੀਨੇ ਉਹਨਾਂ ਨੂੰ ਹਸਾਬ ਪੜ੍ਹਾਉਣ ਵਾਲਾ ਕੋਈ ਲਾਇਕ ਮਾਸਟਰ

ਨਹੀਂ ਸੀ ਲਗਾ। ਨਾਵੀਂ ਜਮਾਤ ਵਾਲਿਆਂ ਨੂੰ ਇਸ ਘਾਟ ਕਰਕੇ ਇਤਨਾ ਫ਼ਿਕਰ ਨਹੀਂ ਸੀ, ਪਰ ਦਸਵੀਂ ਜਮਾਤ ਚਿੰਤਾਤਰ ਸੀ। ਉਹਨਾਂ ਦਾ ਹਾਈ ਸਕੂਲ ਵਿਚ ਇਹ ਆਖ਼ਰੀ ਸਾਲ ਸੀ, ਅਤੇ ਸਾਲ ਦੇ ਅਖ਼ੀਰ ਵਿਚ ਉਹਨਾਂ ਦੀ ਦਸਾਂ ਸਾਲਾਂ ਦੀ ਕਮਾਈ ਦਾ ਨਤੀਜਾ ਨਿਕਲ ਜਾਣਾ ਸੀ। ਉਹ ਸਾਰੇ ਸਮਝਦੇ ਸਨ ਕਿ ਹਸਾਬ ਦੀ ਪੜ੍ਹਾਈ ਦਾ ਚੰਗਾ ਪ੍ਰਬੰਧ ਨਾ ਹੋਣ ਕਰ ਕੇ ਬਹੁਤ ਸਾਰੇ ਵਿਦਿ-ਆਰਥੀ ਫੇਲ੍ਹ ਹੋ ਜਾਣਗੇ ਅਤੇ ਸਿਆਣੇ ਵਿਦਿਆਰਥੀ ਵੀ ਮਸਾਂ ਦੂਜੇ ਅਤੇ ਤੀਜੇ ਦਰਜੇ ਵਿਚ ਹੀ ਪਾਸ ਹੋ ਸਕਣਗੇ।

ਹੈਡਮਾਸਟਰ ਨੂੰ ਵੀ ਇਹੋ ਫ਼ਿਕਰ ਸੀ। ਉਸਦੀ ਹੈਡ-ਮਾਸਟਰੀ ਦਾ ਇਹ ਪਹਿਲਾ ਸਾਲ ਸੀ। ਸਕੂਲ ਦੀ ਪ੍ਰਬੰਧਕ ਕਮੇਟੀ ਨੂੰ ਪਹਿਲੇ ਸਾਲ ਹੀ ਜੇ ਉਹ ਦਸਵੀਂ ਜਮਾਤ ਦਾ ਚੰਗਾ ਨਤੀਜਾ ਨਾ ਵਿਖਾ ਸਕਿਆ ਤਾਂ ਸਕੂਲ ਦੀ ਬਦਨਾਮੀ ਤਾਂ ਇਕ ਪਾਸੇ ਰਹੀ ਉਸ ਨੂੰ ਨੌਕਰੀਓਂ ਜਵਾਬ ਹੋ ਜਾਣ ਦਾ ਡਰ ਸੀ। ਪਰ ਹੁਣ ਇਹ ਤੌਖਲੇ ਮਿਟ ਗਏ ਸਨ। ਮਾਸਟਰ ਬਾਵਾ ਸਿੰਘ ਨੇ ਜਮਾਤਾਂ ਨੂੰ ਸਵੇਰੇ ਅਤੇ ਸ਼ਾਮ ਵਾਧੂ ਸਮਾਂ ਦੇ ਕੇ ਸਭ ਕਸਰਾਂ ਪੂਰੀਆਂ ਕਰ ਦਿਤੀਆਂ ਸਨ। ਛੁਟੀ ਵਾਲੇ ਦਿਨ ਤਾਂ ਉਸ ਪੜ੍ਹਾਉਣਾ ਹੀ ਹੁੰਦਾ ਸੀ, ਸਗੋਂ ਉਹ ਐਤਵਾਰ ਵੀ ਜਮਾਤਾਂ ਸੱਦ ਲੈਂਦਾ ਸੀ। ਉਸ ਦੇ ਹਰ ਸਾਤੇ ਟੈਸਟ ਲੈਣ ਦੇ ਢੰਗ ਨੇ ਸਾਰੇ ਵਿਦਿਆਰਥੀਆਂ ਨੂੰ ਹਸਾਬ ਵਿਚ ਤਾਕ ਕਰ ਦਿਤਾ ਸੀ। ਹੁਣ ਵਿਦਿਆਰਥੀਆਂ ਨੂੰ ਚੰਗੇ ਨੰਬਰਾਂ ਤੇ ਪਾਸ ਹੋਣ ਦੀਆਂ ਆਸਾਂ ਸਨ, ਅਤੇ ਹੈਡਮਾਸਟਰ ਨੂੰ ਸਕੂਲ ਦੀ ਮਸ਼ਹੂਰੀ ਅਤੇ ਆਪਣੀ ਰੋਜ਼ੀ ਦੀ ਸਲਾਮਤੀ ਦਾ ਯਕੀਨ ਹੋ ਚੁਕਾ ਸੀ।

ਮਾਸਟਰ ਬਾਵਾ ਸਿੰਘ ਟ੍ਰੇਂਡ ਬੀ. ਏ. ਸੀ। ਗੌਰਮਿੰਟ ਕਾਲਜ ਲਾਹੌਰ ਵਿਚੋਂ ਉਸ ਨੇ ਪੰਜਾਬੀ ਬੱਚਿਆਂ ਨੂੰ ਪੜ੍ਹਾਉਣ ਦਾ ਢੰਗ ਸਿਖਿਆ ਸੀ। ਅੰਗ੍ਰੇਜ਼ੀ ਸਰਕਾਰ ਆਪਣੇ ਦੇਸ ਵਿਚ ਵਿਦਿਆ ਦੇਣ ਦੇ ਚਾਲੂ ਢੰਗ ਦੇ ਤਜੱਰਬਿਆਂ ਅਨੁਸਾਰ ਗੁਲਾਮ ਹਿੰਦੁਸਤਾਨ ਦੇ ਇਸ ਕਾਲਜ ਵਿਚ ਨੌਜਵਾਨਾਂ ਨੂੰ ਮੈਕਡੂਗਲ, ਜੰਗ, ਐਡਲਰ, ਫਰਾਇਡ ਅਤੇ ਕਈ ਹੋਰ ਏਦਾਂ ਦੇ ਮਨੋਵਿਗਿਆਨੀਆਂ ਦੇ ਸਿਧਾਂਤ ਪੜ੍ਹਾ ਕੇ ਮਨ-ਇੱਛਤ ਮਾਸਟਰ ਤਿਆਰ ਕਰਦੀ ਸੀ। ਮਾਸਟਰ ਬਾਵਾ ਸਿੰਘ ਨੇ ਬੱਚਿਆਂ ਦੇ ਮਨ ਨੂੰ ਨਵੀਨ ਮਨੋਵਿਗਿਆਨਕ ਢੰਗ ਨਾਲ ਸਮਝ ਕੇ ਮਹਿਕਮੇ ਵਲੋਂ ਨੀਯਤ ਕੋਰਸ ਪੜ੍ਹਾਉਣ ਦਾ ਤਰੀਕਾ ਸਮਝਿਆ ਅਤੇ ਸਿਖਿਆ। ਪਰ ਸਕੂਲਾਂ ਵਿਚ ਪੜ੍ਹਾਉਣ ਦੇ ਤਜਰਬੇ ਨੇ ਉਸ ਨੂੰ ਸਿਖਾ ਦਿਤਾ ਕਿ ਟ੍ਰੇਨਿੰਗ ਕਾਲਜ ਵਿਚੋਂ ਸਿਖਿਆ ਪੜ੍ਹਾਉਣ ਦਾ ਤਰੀਕਾ ਪੰਜਾਬੀ ਸਕੂਲਾਂ ਵਿਚ ਪੂਰਾ ਚਾਲੂ ਨਹੀਂ ਸੀ ਹੋ ਸਕਦਾ। ਕਾਲਜ ਵਿਚ ਸਿਖਾਉਂਦੇ ਸਨ ਪਿਆਰ ਨਾਲ ਪੜ੍ਹਾਇਆ ਜਾਵੇ, ਡੰਡਾ ਨਾ ਵਰਤਿਆ ਜਾਏ। ਪਰ ਅਮਲ ਵਿਚ ਡੰਡਾ ਵਰਤੇ ਬਿਨਾਂ ਗੁਜ਼ਾਰਾ ਨਹੀਂ ਸੀ ਹੁੰਦਾ।

ਮਾਸਟਰ ਬਾਵਾ ਸਿੰਘ ਸਕੂਲ ਵਿਚ ਡੰਡੇ ਦੀ ਵਰਤੋਂ ਆਮ ਕਰਦਾ ਸੀ। ਉਹ ਸਮਝਦਾ ਸੀ ਕਿ ਰੰਬਾ ਅਤੇ ਮੁੰਡਾ ਚੰਡ ਕੇ ਹੀ ਰਖੇ ਜਾਣ ਤਾਂ ਕੰਮ ਦੇ ਰਹਿੰਦੇ ਸਨ। ਅਤੇ ਇਕ ਅੰਗ੍ਰੇਜ਼ੀ ਦਾ ਵਾਕ ਜਿਸ ਦੇ ਅਰਥ ਹਨ ਸੋਟੀ ਬਚਾਓ ਅਤੇ ਬਚਾ ਗਵਾਓ, ਤਾਂ ਉਹ ਨਿੱਤ ਸੁਣਾਇਆ ਕਰਦਾ ਸੀ। ਉਸਨੇ ਸਮਝ ਲਿਆ ਸੀ ਕਿ ਗੁਲਾਮ ਦੇਸ ਦੇ ਬੱਚੇ ਮਾਰ ਤੋਂ ਬਿਨਾਂ ਕੰਮ ਨਹੀਂ ਸਨ ਕਰਦੇ, ਕੰਮ ਕੀਤੇ ਬਿਨਾਂ ਪਾਸ ਨਹੀਂ ਸਨ ਹੋ ਸਕਦੇ, ਅਤੇ ਮਾਸਟਰ ਕਾਮਯਾਬ ਨਹੀ

ਸੀ ਅਖਵਾ ਸਕਦਾ। ਉਸ ਨੇ ਮਾਸਟਰੀ ਦੇ ਪਹਿਲੇ ਇਕ ਦੋ ਸਾਲਾਂ ਵਿਚ ਹੀ ਡੰਡੇ ਦੀ ਵਰਤੋਂ ਦੇ ਲਾਭ ਪ੍ਰਤੱਖ ਵੇਖ ਲਏ ਸਨ। ਉਸ ਦੇ ਮਜ਼ਮੂਨ ਦਾ ਨਤੀਜਾ ਚੰਗਾਂ ਰਹਿੰਦਾ ਸੀ। ਪਰ ਇਸ ਦੇ ਨਾਲ ਹੀ ਉਸ ਨੂੰ ਮਾਇਕ ਲਾਭ ਵੀ ਕੁਝ ਘੱਟ ਨਹੀਂ ਸੀ ਹੁੰਦਾ।

ਜਿਸ ਸਕੂਲ ਵਿਚ ਵੀ ਉਹ ਲਗਦਾ ਹਰ ਇਕ ਜਮਾਤ ਵਿਚੋਂ ਪੰਜ ਪੰਜ, ਛੇ ਛੇ ਵਿਦਿਆਰਥੀ ਚੁਣ ਲੈਂਦਾ, ਜੋ ਲਾਇਕ ਅਤੇ ਨਲਾਇਕ ਵਿਦਿਆਰਥੀਆਂ ਦੀ ਵਿਚਕਾਰਲੀ ਸ਼੍ਰੇਣੀ ਦੇ ਹੁੰਦੇ। ਉਹਨਾਂ ਨੂੰ ਪਹਿਲਾਂ ਤਾਂ ਸਪਤਾਹਕ ਟੈਸਟਾਂ ਵਿਚ ਫੇਲ੍ਹ ਕਰੀ ਜਾਂਦਾ, ਉਹਨਾਂ ਦੇ ਨਾਲਾਇਕ ਹੋਣ ਦਾ ਅਤੇ ਪਾਸ ਨਾ ਹੋ ਸਕਣ ਦਾ ਢੰਡੋਰਾ ਪਿੱਟੀ ਜਾਂਦਾ। ਫਿਰ ਮਹੀਨੇ ਕੁ ਪਿਛੋਂ ਉਹਨਾਂ ਦੇ ਮਾਪਿਆਂ ਨੂੰ ਸਦਵਾ ਕੇ ਟਿਊਸ਼ਨ ਰਖਣ ਲਈ ਜ਼ੋਰ ਦਿੰਦਾ, ਅਤੇ ਜਦ ਤਕ ਉਸ ਦਾ ਆਸ਼ਾ ਪੂਰਾ ਨਾ ਹੋ ਜਾਂਦਾ ਉਹ ਉਹਨਾਂ ਵਿਦਿਆਰਥੀਆਂ ਨੂੰ ਬਾਕੀਆਂ ਨਾਲੋਂ ਵਧ ਡੰਡੇ ਮਾਰਦਾ।

ਟ੍ਰੇਨਿੰਗ ਕਾਲਜ ਵਿਚ ਉਸ ਨੇ ਇਕ ਚੰਗੇ ਮਾਸਟਰ ਦੇ ਗੁਣ ਪੜ੍ਹੇ ਹੋਏ ਸਨ। ਇਕ ਚੰਗਾ ਮਾਸਟਰ ਸੋਟੀ ਦੀ ਥਾਂ ਪਿਆਰ ਤੋਂ ਕੰਮ ਲੈਂਦਾ ਹੈ, ਉਸ ਦਾ ਜੀਵਨ ਆਦਰਸ਼ਕ ਹੁੰਦਾ ਹੈ, ਉਹ ਲਾਲਚ ਨਹੀਂ ਕਰਦਾ, ਉਹ ਦੌਲਤ ਕਮਾਉਣ ਪਿਛੇ ਨਹੀਂ ਦੌੜਦਾ, ਉਸਦੀ ਖ਼ੁਰਾਕ ਅਤੇ ਪੋਸ਼ਾਕ ਸਾਦਾ ਹੁੰਦੀ ਹੈ, ਉਸ ਦਾ ਆਪਣੇ ਸਰੀਰ ਅਤੇ ਮਨ ਤੇ ਪੂਰਾ ਪੂਰਾ ਕਾਬੂ ਹੁੰਦਾ ਹੈ, ਅਤੇ ਇਦਾਂ ਹੀ ਕਈ ਕੁਝ ਹੋਰ ਵੀ। ਇਸੇ ਕਰਕੇ ਹੀ ਜਦ ਉਹ ਟ੍ਰੇਨਿੰਗ ਕਾਲਜ ਵਿਚੋਂ ਨਵਾਂ ਨਵਾਂ ਪਾਸ ਹੋ ਕੇ ਨਿਕਲਿਆ ਸੀ, ਉਹ ਇਕ ਆਦ੍ਰਸ਼ਕ ਉਸਤਾਦ ਬਣਨਾ ਚਾਹੁੰਦਾ ਸੀ। ਅਤੇ ਉਸ ਨੇ ਯਤਨ ਵੀ ਕੀਤਾ।

ਉਸ ਨੇ ਲਾਲਚ ਨੂੰ ਤਿਆਗ ਕੇ ਸਾਦਾ ਖਾਣਾ ਅਤੇ ਪਾਉਣਾ ਅਰੰਭਿਆ, ਮਾਰਨ ਦੀ ਥਾਂ ਪਿਆਰ ਨਾਲ ਪੜ੍ਹਾਉਣ ਦਾ ਤਜਰਬਾ ਸ਼ੁਰੂ ਕੀਤਾ।

ਪਰ ਕੁਝ ਮਹੀਨਿਆਂ ਪਿਛੋਂ ਹੀ ਉਸ ਨੇ ਵੇਖ ਲਿਆ ਕਿ ਗੁਲਾਮ ਹਿੰਦੁਸਤਾਨ ਵਿਚ ਉਸ ਤਰ੍ਹਾਂ ਦਾ ਆਦਰਸ਼ਕ ਉਸਤਾਦ ਬਣਨ ਦਾ ਸੁਪਨਾ ਤਕ ਵੀ ਲੈਣਾ ਸ਼ੇਖ ਚਿੱਲੀ ਖ਼ਿਆਲੀ ਸੀ। ਸਿਧ ਪਧਰੇ ਲਿਬਾਸ ਵਾਲੇ ਮਾਸਟਰ ਦਾ ਤਾਂ ਮੁੰਡੇ ਰੋਹਬ ਹੀ ਨਹੀਂ ਸਨ ਮੰਨਦੇ। ਉਸ ਦੇ ਸਾਹਮਣੇ ਜਮਾਤ ਵਿਚ ਰੌਲਾ ਪਾਉਂਦੇ ਰਹਿੰਦੇ ਸਨ। ਅਤੇ ਕੰਮ ਵੀ ਘਟ ਵਧ ਹੀ ਕਰਦੇ ਸਨ। ਪਰ ਉਸ ਨੂੰ ਆਦਰਸ਼ਕ ਉਸਤਾਦ ਬਣਨ ਦੀ ਆਸ ਸ਼ਾਇਦ ਅਜੇ ਕਈ ਸਾਲ ਹੋਰ ਰਹਿੰਦੀ, ਜੇ ਕਰ ਛੇਤੀ ਹੀ ਉਸ ਦਾ ਵਿਆਹ ਨਾ ਹੋ ਜਾਂਦਾ।

ਉਹਦੀ ਨਵੀਂ ਸਜ ਵਿਆਹੀ ਪਤਨੀ ਇਕ ਰਜੇ ਘਰ ਦੀ ਮੈਟ੍ਰਿਕ ਪਾਸ ਕੁੜੀ ਸੀ। ਉਹ ਚਾਹੁੰਦੀ ਸੀ ਕਿ ਉਸਦਾ ਪਤੀ ਸੂਟ ਬੂਟ ਪਾ ਕੇ ਰਖੇ ਅਤੇ ਉਸ ਦੇ ਕੋਟ ਦੀਆਂ ਜੇਬਾਂ ਨੋਟਾਂ ਨਾਲ ਭਰੀਆਂ ਰਹਿਣ। ਉਸ ਦਾ ਪਤੀ ਅਲਾ ਦੀਨ ਦੇ ਦੀਵੇ ਤੋਂ ਘਟ ਨਾ ਹੋਵੇ। ਪਹਿਲਾਂ ਪਹਿਲਾਂ ਕੁਝ ਚਿਰ ਮਾਸਟਰ ਬਾਵਾ ਸਿੰਘ ਨੇ ਪਤਨੀ ਨੂੰ ਆਪਣੇ ਆਦਰਸ਼ਕ ਖ਼ਿਆਲਾਂ ਦੇ ਸੁਨਹਿਰੀ ਮਹਲਾਂ ਵਿਚ ਰੀਝਾਉਣ ਦਾ ਯਤਨ ਕੀਤਾ। ਉਸ ਨੇ ਦਸਿਆ ਕਿ ਦੇਸ਼ ਦੇ ਅਜ਼ਾਦ ਹੁੰਦਿਆਂ ਹੀ ਮਾਸਟਰ ਦਾ ਸਤਿਕਾਰ ਵਧ ਜਾਏਗਾ। ਅਤੇ ਇਸੇ ਕਰਕੇ ਹੀ ਉਸਨੇ ੧੯੪੨ ਦੀ 'ਦੇਸ਼ ਛਡ ਜਾਓ' ਦੀ ਲਹਿਰ ਵਿਚ ਵਧ ਚੜ੍ਹ ਕੇ ਹਿਸਾ ਲਿਆ। ਸਕੂਲ ਦੇ ਵਿਦਿਆਰਥੀਆਂ

ਨੂੰ ਰਾਜਨੀਤਕ ਚੇਤੰਨਤਾ ਦੇਕੇ ਉਸ ਨੇ ਹੜਤਾਲ ਕਰਵਾਈ, ਅਤੇ ਆਪ ਵੀ ਜੇਲ੍ਹ ਜਾਂਦਾ ਜਾਂਦਾ ਮਸਾਂ ਹੀ ਬਚਿਆ।

੧੯੪੨ ਦੀ ਲਹਿਰ ਆਈ ਅਤੇ ਚਲੀ ਗਈ। ਦੂਜੀ ਵਡੀ ਜੰਗ ਲਗੀ ਸੀ ਲਗੀ ਰਹੀ। ਅੰਗ੍ਰੇਜ਼ ਹਾਰਦਾ ਸੀ ਪਰ ਜਿੱਤਣ ਲਗ ਗਿਆ। ਕਾਂਗਰਸ ਹਾਰ ਗਈ। ਇਸ ਦੇ ਨਾਲ ਹੀ ਮਾਸਟਰ ਬਾਵਾ ਸਿੰਘ ਦੇ ਆਦਰਸ਼ ਦਾ ਮਹਲ ਡੋਲਣ ਲਗ ਪਿਆ। ਅਤੇ ਉਸ ਦੀ ਪਿਆਰੀ ਪਤਨੀ ਦੇ ਅਥਰੂਆਂ ਦੇ ਹੜ ਨੇ ਉਸ ਦੀਆਂ ਨੀਹਾਂ ਨੂੰ ਖੋਰ ਕੇ ਸਦਾ ਲਈ ਥੇਹ ਕਰ ਦਿਤਾ।

ਉਸ ਨੂੰ ਵਿਸ਼ਵਾਸ਼ ਹੋ ਗਿਆ ਕਿ ਦੇਸ਼ ਅਜ਼ਾਦ ਨਹੀਂ ਸੀ ਹੋ ਸਕਦਾ, ਉਹ ਆਦਰਸ਼ਕ ਉਸਤਾਦ ਨਹੀਂ ਸੀ ਬਣ ਸਕਦਾ। ਤਾਂ ਹੁਣ ਪਤਨੀ ਨੂੰ ਖੁਸ਼ ਕਰਨਾ ਅਤੇ ਇਕ ਕਾਮਯਾਬ ਗ੍ਰਿਸਤੀ ਬਣਨਾ ਹੀ ਬਾਕੀ ਰਹਿ ਗਿਆ ਸੀ। ਕਿਉਂਕਿ ਉਹ ਨਹੀਂ ਸੀ ਚਾਹੁੰਦਾ ਕਿ ਜੇ ਖੁਦਾ ਨਹੀਂ ਸੀ ਮਿਲ ਸਕਿਆ ਤਾਂ ਸਨਮ ਵੀ ਨਾ ਮਿਲ ਸਕੇ। ਇਸ ਲਈ ਉਸ ਨੇ ਪਤਨੀ ਨੂੰ ਰੀਝਾਉਣ ਵਾਸਤੇ ਸੂਟ ਅਤੇ ਬੂਟ ਪਾ ਕੇ ਜੇਬਾਂ ਨੋਟਾਂ ਨਾਲ ਭਰਨ ਦਾ ਇਰਾਦਾ ਕਰ ਲਿਆ।

ਇਸ ਸਭ ਕੁਛ ਵਾਸਤੇ ਪੈਸੇ ਦੀ ਜ਼ਰੂਰਤ ਸੀ। ਪਰ ਇਕ ਮਾਸਟਰ ਦੀ ਪੌਣਾ ਸੌ ਤਨਖਾਹ ਵਿਚ ਇਤਨਾ ਕੁਛ ਕਿਵੇਂ ਹੋ ਸਕਦਾ ਸੀ। ਤਨਖਾਹ ਵਧ ਨਹੀਂ ਸੀ ਸਕਦੀ। ਇਹ ਸਰਕਾਰੋਂ ਨੀਯਤ ਸੀ। ਅਤੇ ਸਰਕਾਰ ਪਾਸੋਂ ਵਧ ਤਨਖਾਹ ਮੰਗਣੀ ਬੇਅਰਥ ਸੀ। ਜਿਹੜੀ ਸਰਕਾਰ ਗਾਂਧੀ ਅਤੇ ਜਵਾਹਰ ਲਾਲ ਜਿਹੇ ਹਰਮਨ ਪਿਆਰੇ ਆਗੂਆਂ ਨੂੰ ਬਿਨਾਂ ਦਸੇ ਜੇਲ੍ਹਾਂ ਵਿਚ ਲੁਕਾ ਸਕਦੀ ਸੀ

ਭਲਾ ਉਹ ਗਰੀਬ ਮਾਸਟਰਾਂ ਦੀ ਕੀ ਪ੍ਰਵਾਹ ਕਰਦੀ ਸੀ।

ਮਾਸਟਰ ਬਾਵਾ ਸਿੰਘ ਨੇ ਇਹ ਸਭ ਕੁਝ ਵਿਚਾਰਕੇ ਟਿਊਸ਼ਨਾਂ ਕਰਕੇ ਪੈਸਾ ਕਮਾਉਣ ਦਾ ਢੰਗ ਵਰਤਿਆ। ਅਤੇ ਟਿਊਸ਼ਨਾਂ ਕਢਣ ਅਤੇ ਲਭਣ ਵਾਸਤੇ ਉਸ ਨੇ ਡੰਡਾ ਵਰਤਣਾ ਸ਼ੁਰੂ ਕੀਤਾ। ਇਸ ਕੰਮ ਨੂੰ ਹੁਣ ਉਹ ਜਾਇਜ਼ ਸਮਝਦਾ ਸੀ। ਜੀਵ ਅਤੇ ਜੰਤੂ ਜੀਊਣ ਵਾਸਤੇ ਜੰਗ ਕਰ ਰਹੇ ਹਨ। ਇਸ ਵਿਚ ਕਿਸੇ ਵੀ ਢੰਗ ਨਾਲ ਕਾਮਯਾਬੀ ਹਾਸਲ ਕਰਨਾ ਹੀ ਨੀਤੀ ਹੈ। ਟ੍ਰੇਨਿੰਗ ਕਾਲਜ ਵਿਚ ਉਸ ਨੇ ਇਹੋ ਹੀ ਤਾਂ ਸਿਖਿਆ ਸੀ। ਮੈਕਡੂਗਲ, ਜੰਗ ਐਡਲਰ ਅਤੇ ਫਰਾਇਡ ਆਦਿਕ ਵੀ ਤਾਂ ਦਸਦੇ ਸਨ ਕਿ ਮਨੁਖ ਪ੍ਰਵਿਰਤੀਆਂ ਦਾ ਗੁਲਾਮ ਹੈ। ਖਾਣ ਅਤੇ ਆਪਾ ਵਧਾਉਣ ਦੀ ਪ੍ਰਵਿਰਤੀ ਸਭ ਤੋਂ ਪ੍ਰਬਲ ਹੈ। ਇਸ ਤੋਂ ਕਿਸੇ ਤਰ੍ਹਾਂ ਵੀ ਅਜ਼ਾਦੀ ਨਹੀਂ ਪਾਈ ਜਾ ਸਕਦੀ।

ਹੁਣ ਮਾਸਟਰ ਬਾਵਾ ਸਿੰਘ ਦੇ ਡੰਡੇ ਦੇ ਮੰਤਰ ਨਾਲ ਕਾਫੀ ਪੈਸਾ ਮਿਲ ਜਾਂਦਾ ਸੀ। ਪਰ ਇਸ ਬਦਲੇ ਉਸ ਨੂੰ ਇਕ ਬੜੀ ਵਡੀ ਕੀਮਤ ਅਦਾ ਕਰਨੀ ਪਈ ਸੀ। ਇਕ ਸਕੂਲ ਵਿਚ ਪੜ੍ਹਾਉਂਦਿਆਂ ਉਸ ਨੂੰ ਵਧ ਤੋਂ ਵਧ ਇਕ ਸਾਲ ਹੀ ਲੰਘਦਾ ਕਿ ਉਸ ਨੂੰ ਉਹ ਸਕੂਲ ਛਡ ਕਿਸੇ ਹੋਰ ਜਾਣਾ ਪੈਂਦਾ।

ਇਸ ਨਵੇਂ ਬਾਰ੍ਹਵੇਂ ਸਕੂਲ ਵਿਚ ਆਇਆਂ ਉਸ ਨੂੰ ਮਹੀਨਾ ਬੀਤ ਚੁਕਾ ਸੀ। ਉਸ ਨੇ ਆਪਣਾ ਪੈਸਾ ਕਮਾਉਣ ਦਾ ਅਜ਼ਮਾਇਆ ਹੋਇਆ ਢੰਗ ਵਰਤਣਾ ਸ਼ੁਰੂ ਕਰ ਦਿਤਾ। ਵਿਦਿ-ਆਰਥੀਆਂ ਨੂੰ ਛਾਂਟਣ ਦੇ ਨਾਲ ਨਾਲ ਉਸ ਨੇ ਨਿਤ ਵਾਂਗ

ਹੈਡਮਾਸਟਰ ਦੀਆਂ ਨਜ਼ਰਾਂ ਵਿਚ ਵਡਿਆਈ ਹਾਸਲ ਕਰਨੀ ਅਤੇ ਸਟਾਫ ਵਿਚੋਂ ਆਪਣੇ ਵੈਰੀ ਅਤੇ ਮਿੱਤਰ ਮਾਸਟਰ ਜਾਚਣੇ ਅਰੰਭ ਦਿਤੇ। ਇਕ ਪ੍ਰਾਈਵੇਟ ਸਕੂਲ ਦੇ ਹੈਡਮਾਸਟਰ ਦੀ ਮਨਜ਼ੂਰ ਨਜ਼ਰੀ ਹਾਸਲ ਕਰਨੀ ਕਠਨ ਨਹੀਂ ਹੁੰਦੀ। ਮਾਸਟਰ ਬਾਵਾ ਸਿੰਘ ਨੇ ਜਮਾਤਾਂ ਨੂੰ ਵਾਧੂ ਸਮਾ ਦੇ ਕੇ ਹੈਡਮਾਸਟਰ ਨੂੰ ਮੋਹ ਲਿਆ। ਅਤੇ ਰਹਿੰਦੀ ਕਸਰ ਪੂਰੀ ਕਰਨ ਲਈ ਆਪਣੀ ਮਹੀਨੇ ਦੀ ਕੁਲ ਕਮਾਈ 'ਚੋਂ ਦਸਵੰਧ ਵੀ ਭੇਟ ਕਰਨਾ ਅਰੰਭ ਦਿਤਾ।

ਹੁਣ ਤਕ ਮਾਸਟਰ ਬਾਵਾ ਸਿੰਘ ਹੈਡਮਾਸਟਰ ਨਾਲ ਘਿਓ ਖਿਚੜੀ ਹੋ ਚੁਕਾ ਸੀ, ਅਤੇ ਦਸ ਟਿਊਸ਼ਨਾ ਵੀ ਮਿਲ ਚੁਕੀਆਂ ਸਨ। ਆਪਣੀ ਪਦਵੀ ਸਥਿਰ ਵੀ ਜਾਪਦੀ ਸੀ। ਪਰ ਕਿਸੇ ਕਿਸੇ ਵੇਲੇ ਉਸ ਨੂੰ ਮਾਸਟਰ ਹਰਨਾਮ ਸਿੰਘ ਪਾਸੋਂ ਕੁਝ ਡਰ ਜਿਹਾ ਮਹਿਸੂਸ ਹੋਇਆ ਕਰਦਾ ਸੀ।

ਵੈਸੇ ਤਾਂ ਮਾਸਟਰ ਹਰਨਾਮ ਸਿੰਘ ਸਕੂਲ ਵਿਚ ਕੋਈ ਵਡੀ ਥਾਂ ਨਹੀਂ ਸੀ ਰਖਦਾ। ਇਕ ਆਮ ਮਾਸਟਰ ਸੀ। ਅਨਟ੍ਰੇਂਡ। ਪਰ ਉਸ ਵਿਚ ਮਾਸਟਰ ਬਾਵਾ ਸਿੰਘ ਨੂੰ ਉਹ ਆਦਰਸ਼ਕ ਗੁਣ ਝਲਕਦੇ ਸਨ ਜਿਹੜੇ ਉਹ ਚਾਹੁਣ ਤੇ ਵੀ ਆਪਣੇ ਵਿਚ ਨਹੀਂ ਸੀ ਬਣਾ ਸਕਿਆ। ਮਾਸਟਰ ਹਰਨਾਮ ਸਿੰਘ ਨੇ ਵਿਦਿਆਰਥੀਆਂ ਨੂੰ ਬਹੁਤ ਘਟ ਸਰੀਰਕ ਸਜ਼ਾ ਦਿਤੀ ਸੀ। ਉਹ ਟੀਊਸ਼ਨਾ ਰਖਣ ਦੇ ਹਕ ਵਿਚ ਨਹੀਂ ਸੀ। ਟਿਊਸ਼ਨ ਰਖਣ ਨੂੰ ਉਹ ਦਾਨ ਮੰਗਣਾ ਆਖਦਾ ਸੀ। ਇਸ ਮੰਦਵਾੜੇ ਦੇ ਸਮੇਂ ਵਿਚ ਸੌ ਰੁਪਿਆ ਤਨਖਾਹ ਵਿਚ ਭਾਵੇਂ ਗੁਜ਼ਾਰਾ ਤੁਰਨਾ ਅਸੰਭਵ ਸੀ, ਉਹ ਆਖਦਾ ਸੀ, "ਅਸੀਂ ਸਕੂਲ ਰਾਹੀਂ ਸਰਕਾਰ ਦੇ ਨੌਕਰ ਹਾਂ। ਅਸੀਂ ਆਪਣਾ

ਤਨ ਮਨ ਇਸੇ ਪਾਸੇ ਲਾ ਦਿਤਾ ਹੈ, ਇਸ ਦੀ ਪਾਲਣਾ ਕਰਨੀ ਸਰਕਾਰ ਦਾ ਫਰਜ਼ ਹੈ। ਇਸ ਵਾਸਤੇ ਗਰੀਬ ਵਿਦਿਆਰਥੀਆਂ ਤੇ ਭਾਰ ਨਹੀਂ ਪਾਉਣਾ ਚਾਹੀਦਾ। ਸਿਧਾ ਸਰਕਾਰ ਪਾਸੋਂ ਆਪਣਾ ਹਕ ਮੰਗਣਾ ਚਾਹੀਦਾ ਹੈ।" ਇਸੇ ਕਰਕੇ ਹੀ ਉਹ ਟੀਚਰਜ਼ ਯੂਨੀਅਨ ਦਾ ਮੈਂਬਰ ਸੀ।

ਪਰ ਮਾਸਟਰ ਬਾਵਾ ਸਿੰਘ ਉਸ ਨੂੰ ਆਪਣੇ ਤਜਰਬੇ ਦੇ ਅਧਾਰ ਤੇ ਨਸੀਅਤ ਕਰਦਾ, "ਮਾਸਟਰ ਹਰਨਾਮ ਸਿੰਘ ਤੁਸੀਂ ਅਜੇ ਬਚੇ ਹੋ। ਮੈਂ ਪੁਲਿਟੀਕਲ ਪਾਰਟੀਆਂ ਵਿਚ ਵੀ ਕੰਮ ਕਰ ਚੁਕਾ ਹਾਂ। ਸਭ ਖੁਦਗਰਜ਼ ਹਨ।" ਅਤੇ ਫਿਰ ਉਹ ਉਸ ਨੂੰ ਲੰਮੇ ਵਿਸਥਾਰ ਨਾਲ ਦਸਦਾ ਕਿ ਪਹਿਲਾਂ ਪਹਿਲਾਂ ਕਾਂਗਰਸ ਆਗੂ ਵੀ ਦੇਸ ਵਿਚ ਲੋਕ ਰਾਜ ਅਸਥਾਪਨ ਕਰਨ ਦਾ ਦਾਅਵਾ ਕਰਦੇ ਸਨ। ਪਰ ਹੁਣ ਆਪਣੇ ਅਸਲੀ ਰੂਪ ਵਿਚ ਉਘੜ ਆਏ ਸਨ। ਅਤੇ ਜਦ ਉਹ ਇਹ ਦਸ ਕੇ ਕਿ ਮਨੁਖ ਦਾ ਸੁਭਾ ਨਹੀਂ ਬਦਲ ਸਕਦਾ, ਜਿਹੜੀ ਵੀ ਸਰਕਾਰ ਆਏਗੀ ਆਪਣਾ ਹੀ ਉਲੂ ਸਿਧਾ ਕਰੇਗੀ, ਮਾਸਟਰ ਹਰਨਾਮ ਸਿੰਘ ਨੂੰ ਵੀ ਇਹੋ ਕੁਝ ਕਰਨ ਵਾਸਤੇ ਆਖਦਾ ਤਾਂ ਉਸ ਦੇ ਮਾਤਾ ਦਾਗੇ ਚਿਹਰੇ ਵਿਚ ਹਾਬੀ ਅਖੀਆਂ ਹੋਰ ਵੀ ਮਿਚ ਜਾਂਦੀਆਂ ਅਤੇ ਵਰਾਛਾਂ ਚੌੜੀਆਂ ਹੋ ਕੇ ਕੱਕੀਆਂ ਮੁੱਛਾਂ ਮੂੰਹ ਵਿਚ ਸੁਟ ਲੈਂਦੀਆਂ।

ਇਸ ਵੇਲੇ ਉਹ ਮਾਸਟਰ ਹਰਨਾਮ ਸਿੰਘ ਨੂੰ ਬੜਾ ਨੀਚ ਪਰਤੀਤ ਹੁੰਦਾ, ਪਰ ਉਹ ਏਨਾ ਹੀ ਕਹਿ ਕੇ, 'ਤੁਸਾਂ ਮੈਕਡੂਗਲ ਅਤੇ ਫਰਾਈਡ ਆਦਿਕ ਪੜ੍ਹੇ ਹਨ ਅਸੀਂ ਕੁਝ ਹੋਰ ਪੜ੍ਹਦੇ ਹਾਂ।" ਆਪਣੇ ਕਮਰੇ ਵਲ ਤੁਰ ਜਾਂਦਾ।

ਹਰਨਾਮ ਸਿੰਘ ਬਾਈਆਂ ਵਰ੍ਹਿਆਂ ਦਾ ਬੀ. ਏ. ਪਾਸ ਅਨਟ੍ਰੇਂਡ ਮਾਸਟਰ ਸੀ। ਗਰੀਬ ਮਾਪਿਆਂ ਦਾ ਪੰਜਾਂ ਧੀਆਂ ਪਿਛੋਂ ਇਕੋ ਇਕ ਪੁਤਰ ਹੋਣ ਕਰ ਕੇ ਔਖਿਆਈ ਸੌਖਿਆਈ ਨਾਲ ਬੀ. ਏ. ਪਾਸ ਕਰ ਸਕਿਆ ਸੀ, ਇਸ ਤੋਂ ਵਧ ਪੜ੍ਹਾਉਣ ਦੀ ਉਹਨਾਂ ਦੀ ਸਮਰਥਾ ਨਹੀਂ ਸੀ ਅਤੇ ਪਹੁੰਚ ਬਿਨਾ ਚੰਗੀ ਨੌਕਰੀ ਮਿਲਣੀ ਅਸੰਭਵ ਸੀ। ਗਲੀ ਦੇ ਚੌਧਰੀ ਨੇ ਉਹਨਾਂ ਦੀ ਹਾਲਤ ਤੇ ਤਰਸ ਖਾ ਕੇ ਹਰਨਾਮ ਸਿੰਘ ਨੂੰ ਆਪਣੀ ਕਮੇਟੀ ਦੇ ਸਕੂਲ ਵਿਚ ਪਚਾਨਵੇਂ ਰੁਪੈ ਮਹੀਨਾ ਪਨਖ਼ਾਹ ਤੇ ਲਵਾ ਦਿਤਾ ਸੀ।

ਹਰਨਾਮ ਸਿੰਘ ਨੂੰ ਉਸ ਦੀ ਸੰਗਤ ਨੇ ਜੋ ਸਮਾਜਕ ਅਤੇ ਰਾਜਨੀਤਕ ਸੂਝ ਦਿਤੀ ਸੀ, ਉਸ ਦੇ ਅਸਰ ਹੇਠ ਉਹ ਆਪਣੇ ਧੰਦੇ ਵਿਚ ਵਿਚਰ ਰਿਹਾ ਸੀ। ਉਹ ਵਿਦਿਆਰਥੀਆਂ ਪਾਸੋਂ ਡੰਡਾ ਵਰਤੇ ਬਿਨਾਂ ਕੰਮ ਲੈਣਾ ਚਾਹੁੰਦਾ ਸੀ। ਨਿਰਬਾਹ ਕਰਨ ਲਈ ਟਿਊਸ਼ਨਾ ਮਗਰ ਦੌੜਨ ਦੀ ਥਾਂ ਸਕੂਲ ਦੇ ਪ੍ਰਬੰਧਕਾਂ ਅਤੇ ਸਰਕਾਰ ਪਾਸੋਂ ਆਪਣੇ ਹਕ ਮੰਗਣ ਦਾ ਹਾਮੀ ਸੀ। ਇਸ ਕਰਕੇ ਹੀ ਮਾਸਟਰ ਬਾਵਾ ਸਿੰਘ ਉਸ ਨੂੰ ਆਪਣਾ ਵੈਰੀ ਨੰਬਰ ਇਕ ਮਿਥ ਚੁੱਕਾ ਸੀ। ਅਤੇ ਆਪਣਾ ਇਦਾਂ ਦੇ ਵੈਰੀਆਂ ਨਾਲ ਸਿਝਣਾ ਉਸ ਨੂੰ ਚੰਗੀ ਤਰ੍ਹਾਂ ਆਉਂਦਾ ਸੀ। ਜਮਾਤ ਦਾ ਚੰਗਾ ਨਤੀਜਾ, ਇਕ ਮਾਸਟਰ ਦਾ ਲਕ ਹੁੰਦਾ ਹੈ। ਅਤੇ ਮਾਸਟਰ ਦੇ ਇਸ ਲਕ ਨੂੰ ਤੋੜਨ ਵਾਸਤੇ ਮਾਸਟਰ ਬਾਵਾ ਸਿੰਘ ਅਜ਼ਮਾ ਚੁਕਾ ਸੀ ਕਿ ਜਮਾਤ ਨੂੰ ਆਪਣੇ ਮਜ਼ਮੂਨ ਦਾ ਇਨਾ ਕੰਮ ਦੇ ਦਿਓ ਕਿ ਵਿਦਿਆਰਥੀ ਵੈਰੀ ਮਾਸਟਰ ਦੇ ਮਜ਼ਮੂਨ ਵਲ ਧਿਆਨ ਦੇਣ ਦਾ ਸਮਾਂ ਹੀ ਨਾ ਕੱਢ ਸਕਣ ਅਤੇ ਉਸ ਵਿਚੋਂ ਨਲਾਇਕ ਹੋ ਕੇ ਵਧ

ਤੋਂ ਵਧ ਫੇਲ ਹੋ ਜਾਣ।

ਮਾਸਟਰ ਬਾਵਾ ਸਿੰਘ ਦੀ ਈਰਖਾ ਦੇ ਵਧਣ ਦਾ ਕਾਰਨ ਇਕ ਹੋਰ ਵੀ ਸੀ।

ਉਨ੍ਹੀਂ ਦਿਨੀਂ ਨਾਵੀਂ ਜਮਾਤ ਵਿਚ ਪਰਤਾਪ ਸਿੰਘ ਇਕ ਨਵਾਂ ਵਿਦਿਆਰਥੀ ਦਾਖ਼ਲ ਹੋਇਆ। ਉਹ ਲਾਗੇ ਦੇ ਪਿੰਡ ਦੇ ਇਕ ਗ਼ਰੀਬ ਜਟ ਦਾ ਪੁੱਤਰ ਸੀ। ਜਮਾਤ ਵਿਚ ਪਹਿਲੇ ਦਿਨ ਹੀ ਮਾਸਟਰ ਬਾਵਾ ਸਿੰਘ ਨੇ ਉਸਨੂੰ ਆਪਣੇ ਕੋਲ ਚਾਹਲੀ ਰੁਪਏ ਦੀ ਟਿਊਸ਼ਨ ਰਖਣ ਵਾਸਤੇ ਹਦਾਇਤ ਕਰ ਦਿਤੀ। ਪਰਤਾਪ ਸਿੰਘ ਬੜਾ ਨਿਰਾਸ ਸੀ। ਉਹ ਤਾਂ ਮੁਸ਼ਕਲ ਨਾਲ ਫ਼ੀਸ ਹੀ ਦੇ ਸਕਦਾ ਸੀ। ਇਹ ਵਗਾਰ ਕਿਵੇਂ ਭਰਦਾ। ਮਾਸਟਰ ਹਰਨਾਮ ਸਿੰਘ ਨੂੰ ਇਸ ਗੱਲ ਦਾ ਪਤਾ ਲਗਾ।

"ਉਹਨਾਂ ਨੂੰ ਜਾ ਕੇ ਆਖ ਦੇ, ਮੈਂ ਮਾਸਟਰ ਹਰਨਾਮ ਸਿੰਘ ਪਾਸ ਟਿਊਸ਼ਨ ਰਖ ਲਈ ਹੈ।" ਉਸ ਨੇ ਸਮਝਾ ਕੇ ਆਖਿਆ।

ਮਾਸਟਰ ਬਾਵਾ ਸਿੰਘ ਆਪਣੇ ਵਿਸਰ ਚੁਕੇ ਆਦਰਸ਼ ਨੂੰ ਕਿਸੇ ਹੋਰ ਰੂਪ ਵਿਚ ਪੂਰਾ ਹੁੰਦਾ ਵੇਖ ਕੇ ਤਾਂ ਸ਼ਾਇਦ ਸਹਾਰ ਲੈਂਦਾ, ਪਰ ਇਹ ਟਿਊਸ਼ਨਾ ਵਿਚ ਸ਼ਰੀਕਾ ਨਾ ਸਹਾਰ ਸਕਿਆ। ਉਸ ਨੇ ਜਮਾਤ ਨੂੰ ਹਸਾਬ ਦਾ ਕੰਮ ਵਧ ਤੋਂ ਵਧ ਦੇਣਾ ਸ਼ੁਰੂ ਕਰ ਦਿਤਾ। ਰੋਜ਼ ਦੇ ਤੀਹ ਚਾਲੀ ਸੁਆਲ ਅਤੇ ਤੀਜੇ ਦਿਨ ਟੈਸਟ। ਅਤੇ ਕੰਮ ਨਾ ਕਰਨ ਵਾਲੇ ਵਿਦਿਆਰਥੀ ਨੂੰ ਦਸ ਡੰਡਿਆਂ ਦੀ ਸਜ਼ਾ ਮੁਕੱਰਰ ਕਰ ਦਿਤੀ। ਇਸ ਦਾ ਲੋੜੀਂਦਾ ਅਸਰ ਹੋਇਆ। ਹੁਣ ਜਮਾਤ ਮਾਸਟਰ ਹਰਨਾਮ ਸਿੰਘ ਦੇ ਮਜ਼ਮੂਨ ਇਤਿਹਾਸ

ਅਤੇ ਭੂਗੋਲ ਵਲ ਉਕਾ ਹੀ ਧਿਆਨ ਨਹੀਂ ਸੀ ਦੇਂਦੀ, ਉਹ ਜਮਾਤ ਵਿਚ ਆ ਕੇ ਪੁਛਦਾ, "ਪਾਨੀਪਤ ਦੀ ਪਹਿਲੀ ਲੜਾਈ ਦਾ ਹਾਲ ਸੁਣਾਓ।" ਤਾਂ ਕੋਈ ਹਥ ਵੀ ਉਚਾ ਨਾ ਹੁੰਦਾ। ਅਖੀਰ ਕੁਝ ਦੇਰ ਚੁਪ ਚਾਪ ਬੈਠ ਕੇ ਸੋਚਣ ਪਿਛੋਂ ਫਿਰ ਆਪ ਹੀ ਸੁਣਾਉਣਾ ਅਰੰਭਦਾ।

ਉਸ ਨੂੰ ਆਪਣਾ ਨਤੀਜਾ ਭੈੜਾ ਹੋਣ ਦਾ ਇਨਾ ਡਰ ਨਹੀਂ, ਜਿਨਾ ਕਿ ਵਿਦਿਆਰਥੀਆਂ ਦੇ ਭਵਿਖਤ ਦਾ ਖ਼ਿਆਲ ਸੀ। ਇਸ ਤਰ੍ਹਾਂ ਉਹ ਖਿਚ ਧੂਹ ਕੇ ਪਾਸ ਤਾਂ ਹੋ ਸਕਦੇ ਸਨ ਪਰ ਹਰ ਇਕ ਮਜ਼ਮੂਨ ਵਲ ਹਿਸੇ ਆਉਂਦਾ, ਧਿਆਨ ਨਾ ਦੇਣ ਕਰਕੇ ਚੰਗੇ ਨੰਬਰ ਨਹੀਂ ਸਨ ਲੈ ਸਕਦੇ। ਉਹ ਸਾਹਨਾਂ ਦੇ ਭੇੜ ਵਿਚ ਘਾ ਦਾ ਮਿਧੇ ਜਾਣਾ ਪਸੰਦ ਨਹੀਂ ਸੀ ਕਰਦਾ। ਤਾਂ ਕੀ ਉਹ ਭਿੜਨਾ ਛਡ ਦੇਵੇ? ਉਸ ਨੇ ਆਪਣੇ ਮਨ ਤੋਂ ਪੁਛਿਆ। ਪਰ ਫਿਰ ਉਹਨਾਂ ਨੂੰ ਟਿਊਸ਼ਨਾ ਰਾਹੀਂ ਲੁਟੀਣਾ ਪਵੇਗਾ। ਉਸ ਨੇ ਦਿਲ ਵਿਚ ਫ਼ੈਸਲਾ ਕਰ ਲਿਆ, ਉਹ ਭਿੜੇਗਾ ਅਤੇ ਹਾਰ ਨਹੀਂ ਖਾਏਗਾ।

ਵਿਦਿਆਰਥੀਆਂ ਅਤੇ ਹੈਡਮਾਸਟਰ ਦੇ ਦਿਲ ਵਿਚ ਆਪਣੀ ਲਿਆਕਤ ਅਤੇ ਮਿਹਨਤ ਦਾ ਸਿੱਕਾ ਬਿਠਾਉਣ ਪਿਛੋਂ ਮਾਸਟਰ ਬਾਵਾ ਸਿੰਘ ਨੇ ਟਿਊਸ਼ਨਾਂ ਕਢਣ ਅਤੇ ਲਭਣ ਵਿਚ ਵੀ ਪੂਰੀ ਪੂਰੀ ਸਫ਼ਲਤਾ ਪ੍ਰਾਪਤ ਕਰਨੀ ਅਰੰਭ ਦਿਤੀ। ਉਸ ਨੂੰ ਸਕੂਲ ਵਿਚ ਆਇਆਂ ਦੋ ਮਹੀਨੇ ਹੋ ਚੁਕੇ ਸਨ। ਉਹ ਸਕੂਲ ਵਿਚੋਂ ਦਸ ਟਿਊਸ਼ਨਾ ਰਖ ਚੁਕਾ ਸੀ। ਹੋਰ ਰਖਣ ਦਾ ਯਤਨ ਕਰ ਰਿਹਾ ਸੀ। ਹੋਰ ਕਿਸੇ ਮਾਸਟਰ ਪਾਸ ਇਕ ਵੀ ਨਹੀਂ ਸੀ।

ਅਤੇ ਜੇ ਇਕ ਕੋਲ ਇਕ ਹੈ ਵੀ ਸੀ ਤਾਂ ਉਸ ਨੇ ਵਿਦਿਆਰਥੀ ਨੂੰ ਮਾਰ ਕੇ ਅਤੇ ਡਰਾ ਕੇ ਪਹਿਲੇ ਤੋਂ ਦੂਣੇ ਪੈਸਿਆਂ ਤੇ ਆਪ ਰਖ ਲਿਆ ਸੀ। ਉਸ ਤੇ ਵਿਦਿਆਰਥੀ ਦੇ ਪਿਤਾ ਨੂੰ ਦਸਿਆ ਸੀ, "ਉਹ ਮਾਸਟਰ ਤਾਂ ਟ੍ਰੇਂਡ ਹੀ ਨਹੀਂ, ਨਲਾਇਕ ਹੈ। ਉਸ ਨੂੰ ਤਾਂ ਪੜ੍ਹਾਉਣਾ ਹੀ ਨਹੀਂ ਆਉਂਦਾ।"

ਨਾਵੀਂ ਅਤੇ ਦਸਵੀਂ ਜਮਾਤਾਂ ਦੇ ਵਿਦਿਆਰਥੀ ਹੁਣ ਉਸ ਪਾਸੋਂ ਤੰਗ ਆ ਰਹੇ ਸਨ, ਉਹਨਾਂ ਦੇ ਦਿਲਾਂ ਵਿਚ ਉਸ ਵਾਸਤੇ ਘ੍ਰਿਣਾ ਜਨਮ ਧਾਰ ਰਹੀ ਸੀ। ਪਰ ਉਹ ਉਭਾਸਰ ਨਹੀਂ ਸਨ ਸਕਦੇ, ਉਹ ਵਿਦਿਆਰਥੀ ਸਨ, ਉਹ ਮਾਸਟਰ ਸੀ। ਅਤੇ ਫਿਰ ਇਕ ਡੰਡਾ-ਮਾਸਟਰ।

ਮਾਸਟਰ ਬਾਵਾ ਸਿੰਘ ਪਿਛਲੇ ਦਸਾਂ ਸਾਲਾਂ ਤੋਂ ਆਪਣਾ ਘਰ ਵਡਾ ਬਣਾਉਣ ਦੇ ਆਹਰ ਵਿਚ ਦਿਨੇ ਰਾਤ ਰੁਝਿਆ ਰਹਿੰਦਾ ਸੀ। ਤੀਹ ਬੱਤੀ ਸਾਲ ਦੀ ਜਵਾਨ ਉਮਰ ਵਿਚ ਉਸ ਦੇ ਜੀਵਨ ਦੇ ਕੇਵਲ ਦੋ ਹੀ ਰੁਝੇਵੇਂ ਰਹਿ ਗਏ ਹਨ। ਸਕੂਲ ਅਤੇ ਟਿਊਸ਼ਨਾ। ਜੇ ਸਕੂਲ ਦਾ ਵਕਤ ਪੰਜ ਘੰਟੇ ਦੇਂਦਾ ਸੀ। ਘਰ ਪੁਜਕੇ ਚਾਰ ਘੰਟੇ ਟਿਊਸ਼ਨਾ ਪੜ੍ਹਾਉਂਦਾ ਸੀ। ਸਿਆਲ ਹੋਵੇ ਭਾਵੇਂ ਹੁਨਾਲ, ਉਸਦਾ ਇਹੋ ਹੀ ਪ੍ਰੋਗ੍ਰਾਮ ਹੁੰਦਾ ਸੀ। ਏਨੀ ਕਰੜੀ ਕਮਾਈ ਕਰਨ ਕਰਕੇ ਅਜ ਕਲ ਉਸਦੀ ਆਮਦਨ ਚਾਰ ਸੌ ਰੁਪੈ ਮਾਹਵਾਰ ਤਕ ਹੋ ਜਾਂਦੀ ਸੀ, ਜੋ ਇਕ ਮਾਸਟਰ ਲਈ ਕਾਫੀ ਨਹੀਂ ਤਾਂ ਖਿਚ ਧੂਹ ਕੇ ਗੁਜ਼ਾਰਾ ਜ਼ਰੂਰ ਲੰਘਾ ਸਕਦੀ ਸੀ।

ਪਰ ਉਸ ਦਾ ਘਰੋਗੀ ਜੀਵਨ ਨਮੂਨੇ ਦਾ ਨਹੀਂ ਸੀ ਬਣ ਸਕਿਆ। ਸਾਰਾ ਦਿਨ ਮਥਾ ਮਾਰਨ ਪਿਛੋਂ ਪਤਨੀ ਵਲ ਫ਼ਰਜ਼

ਪੂਰੇ ਕਰਨ ਲਈ ਉਸ ਪਾਸ ਸਮਾਂ ਬਚਦਾ ਹੀ ਨਹੀਂ ਸੀ। ਉਸ ਦੀ ਪਤਨੀ ਦੇ ਦਿਲ ਵਿਚ, ਪਤੀ ਨਾਲ ਸ਼ਾਮ ਦੀ ਸੈਰ ਜਾਂ ਕਦੀ ਕਦੀ ਸਿਨੇਮਾ ਜਾ ਕੇ ਰਾਤ ਨੂੰ ਕਿਸੇ ਹੋਟਲ ਵਿਚੋਂ ਖਾਣਾ ਖਾਣ ਦੀ ਉਮੰਗ ਪੈਦਾ ਹੋ ਕੇ ਮੁਰਝਾ ਚੁਕੀ ਸੀ। ਜੇ ਉਹ ਉਸ ਵਲ ਧਿਆਨ ਦੇ ਸਕਿਆ ਸੀ ਤਾਂ ਸਿਰਫ ਇੰਨਾ ਹੀ ਕਿ ਉਹ ਤਿੰਨ ਬਚੇ ਜਣ ਸਕੀ ਸੀ। ਮਾਸਟਰ ਬਾਵਾ ਸਿੰਘ ਦਾ ਬਚੇ ਪੈਦਾ ਕਰਨ ਵਿਚ ਹਥ ਜ਼ਰੂਰ ਸੀ, ਪਰ ਉਹਨਾਂ ਦੀ ਸਾਂਭ ਸਦਾ ਉਸ ਦੀ ਪਤਨੀ ਦੇ ਹਿੱਸੇ ਹੀ ਰਹੀ ਸੀ। ਹੁਣ ਪਤਨੀ ਦੇ ਚੰਦ ਮੁਖੜੇ ਤੇ ਨਿਰਾਸਤਾ, ਕਰੋਧ ਅਤੇ ਚਿੜਚਿੜੇ ਪਨ ਦੇ ਕਾਲੇ ਦਾਗ ਵੀ ਜ਼ਾਹਿਰ ਹੋ ਗਏ ਸਨ। ਉਸ ਦਾ ਦਿਲ ਇਕ ਖ਼ੁਸ਼ਕ ਥਲ ਬਣ ਗਿਆ ਸੀ, ਜਿਸ ਵਿਚੋਂ ਪਿਆਰ ਦਾ ਅੰਮ੍ਰਿਤ ਉਡ ਕੇ ਸਤਵੇਂ ਅਸਮਾਨ ਤੇ ਜਾ ਚੜ੍ਹਿਆ ਸੀ। ਉਸ ਦੇ ਦਿਲ ਵਿਚ ਹੁਣ ਪਤੀ ਪਿਆਰ ਨਹੀਂ ਸੀ। ਉਹ ਉਸ ਦੀਆਂ ਲੋੜਾਂ ਵਲ ਧਿਆਨ ਨਹੀਂ ਸੀ ਦੇਂਦੀ। ਕਈ ਵਾਰ ਮਾਸਟਰ ਬਾਵਾ ਸਿੰਘ ਨੂੰ ਭੁਖਿਆਂ ਹੀ ਸਕੂਲ ਜਾਣਾ ਪੈਂਦਾ ਸੀ, ਅਤੇ ਸ਼ਾਮ ਨੂੰ ਘਰ ਪੁਜ ਕੇ ਨਾਲ ਦੇ ਤੰਦੂਰ ਤੋਂ ਹੀ ਰੋਟੀ ਖਾਣੀ ਪੈਂਦੀ ਸੀ।

ਉਸ ਦੇ ਬੱਚੇ ਵੀ ਪਤਨੀ ਵਾਸਤੇ ਵਾਧੂ ਭਾਰ ਬਣ ਗਏ ਸਨ। ਉਹ ਸਾਰਾ ਸਾਰਾ ਦਿਨ ਗਲੀਆਂ ਬਜ਼ਾਰਾਂ ਵਿਚ ਯਾਰਾਂ ਬੇਲੀਆਂ ਨਾਲ ਬਚਪਨ ਦੀਆਂ ਯੋਗ ਅਤੇ ਅਯੋਗ ਖੇਡਾਂ ਖੇਡਦੇ ਰਹਿੰਦੇ ਸਨ। ਸਕੂਲ ਘਟ ਵਧ ਹੀ ਜਾਂਦੇ ਸਨ। ਵਡਾ ਮੁੰਡਾ ਦਸ ਸਾਲ ਦਾ ਹੋ ਚੁਕਾ ਸੀ। ਪਰ ਉਹ ਅਜੇ ਤੀਜੀ ਜਮਾਤ ਵੀ ਪਾਸ ਨਹੀਂ ਸੀ ਕਰ ਸਕਿਆ।

ਜਦ ਕਦੀ ਮਾਸਟਰ ਬਾਵਾ ਸਿੰਘ ਆਪਣੇ ਬੀਤ ਚੁਕੇ ਸਮੇਂ ਤੇ ਇਕ ਪੜਚੋਲੀਆ ਨਜ਼ਰ ਮਾਰਦਾ, ਉਸ ਨੂੰ ਜੀਵਨ ਇਕ ਲੰਮਾ ਹਨੇਰਾ ਪੈਂਡਾ ਪ੍ਰਤੀਤ ਹੁੰਦਾ। ਉਹ ਇਕ ਆਦਰਸ਼ਕ ਉਸਤਾਦ ਬਣਨ ਦੀ ਇਛਾ ਨਾਲ ਜੀਵਨ ਦੇ ਅਮਲ ਵਿਚ ਨਿਤਰਿਆ ਸੀ, ਪਰ ਹਾਲਾਤ ਨੇ ਉਸ ਪਾਸੋਂ ਇਹ ਟੇਕ ਖੋਹ ਲਈ ਸੀ। ਪਤਨੀ ਵੀ ਇਕ ਸਵਰਗੀ ਘਰ ਨਹੀਂ ਸੀ ਦੇਖ ਸਕੀ।ਸਾਲਾਂ ਦਾ ਗੇੜ ਪਰ-ਤਾਇਆ ਨਹੀਂ ਸੀ ਜਾ ਸਕਦਾ। ਇਸ ਕਰ ਕੇ ਜੀਵਨ ਦਾ ਇਕੋ ਹੀ ਮਨੋਰਥ ਬਾਕੀ ਸੀ। ਪੈਸਾ ਕਮਾਉਣਾ ਅਤੇ ਇਕ ਸ਼ਾਨਦਾਰ ਕੋਠੀ ਅਤੇ ਨੌਕਰਾਂ ਵਿਚ ਸੁਖ ਅਤੇ ਅਰਾਮ ਨਾਲ ਰਹਿਣਾ।

ਆਪਣੇ ਆਦਰਸ਼ ਦੀ ਪੂਰਤੀ ਲਈ ਉਹ ਇਸ ਸਕੂਲ ਦੀ ਨਾਵੀਂ ਜਮਾਤ ਵਿਚੋਂ ਸਤ ਵਿਦਿਆਰਥੀਆਂ ਦੀਆਂ ਟਿਊਸ਼ਨਾਂ ਰਖ ਚੁਕਾ ਸੀ। ਵਿਦਿਆਰਥੀ ਅਠ ਰੁਪੈ ਫੀਸ ਦੇ ਨਾਲ ਪੈਂਤੀ ਜਾਂ ਚਾਲੀ ਰੁਪੈ ਮਾਹਵਾਰ ਕਿਵੇਂ ਭਰ ਸਕਦੇ ਸਨ ? ਇਹ ਵਿਚਾਰਨਾ ਉਸਦੀ ਸਿਰ ਦਰਦੀ ਨਹੀਂ ਸੀ। ਇਹ ਕੰਮ ਮਾਸਟਰ ਹਰਨਾਮ ਸਿੰਘ ਦੇ ਹਿੱਸੇ ਰਹਿਗਿਆ ਸੀ।

ਇਕ ਦਿਨ ਨਾਵੀਂ ਜਮਾਤ ਵਿਚ ਹਿਸਾਬ ਦੀ ਘੰਟੀ ਪਿਛੋਂ ਮਾਸਟਰ ਹਰਨਾਮ ਸਿੰਘ ਦੀ ਘੰਟੀ ਆਈ । ਉਹ ਜਮਾਤ ਵਿਚ ਵੜਿਆ । ਵਿਦਿਆਰਥੀ ਸੁਭਾਵਕ ਹੀ ਸੁਆਗਤ ਲਈ ਉਠੇ। ਪਰ ਉਹਨਾਂ ਦੇ ਚਿਹਰਿਆਂ ਤੇ ਅਜ ਸੁਆਗਤੀ ਖੇੜਾ ਨਹੀਂ ਸੀ। ਸਗੋਂ ਉਸ ਦੀ ਥਾਵੇਂ ਸਾਰੀਆਂ ਬਚਪਨੀ ਉਤਸੁਕ ਅਖੀਆਂ ਗੇਰੂਈ ਅਤੇ ਸਿਜਲ ਸਨ। ਉਹ ਹਥਾਂ ਦੀਆਂ ਤਲੀਆਂ ਵਿਚ ਫੂਕਾਂ ਮਾਰਦੇ ਅਤੇ ਰਗੜ ਰਹੇ ਸਨ। ਮਾਸਟਰ ਦੀ ਸੇਨਤ

ਲੈ ਕੇ ਸਾਰੇ ਬੈਠ ਗਏ। ਮਾਸਟਰ ਹਰਨਾਮ ਸਿੰਘ ਨੂੰ ਸੋਗ ਮਈ ਸੁਆਗਤ ਦਾ ਕਾਰਨ ਸਮਝਣ ਵਿਚ ਦੇਰ ਤਾਂ ਨਾ ਲਗੀ, ਪਰ ਫਿਰ ਵੀ ਉਸ ਨੇ ਦਿਆਲ ਨੂੰ ਪੁਛਿਆ, "ਕਿਉਂ ਦਿਆਲ ਤੂੰ ਅਜੇ ਤਕ ਟਿਊਸ਼ਨ ਨਹੀਂ ਰਖੀ ?"

ਦਿਆਲ ਆਪਣੀ ਥਾਂ ਤੇ ਉਠਿਆ। ਉਸ ਦੇ ਅਥਰੂ ਧਾਰਾਂ ਬਣ ਗਏ, ਜਿਵੇਂ ਅਜੇ ਤਕ ਰੁਕੇ ਹੋਏ ਸਨ ਕਿ ਕਿਸੇ ਉਪਜਾਊ ਧਰਤੀ ਨੂੰ ਇੰਜਨਾ ਲੋਚਦੇ ਸਨ। ਉਹ ਮੂਹੋਂ ਕੁਝ ਨਾ ਕਹਿ ਸਕਿਆ। ਕਹਿਣ ਦੀ ਲੋੜ ਵੀ ਨਹੀਂ ਸੀ, ਉਸ ਦੇ ਉਭੇ ਸਾਹ ਸਭ ਕੁਝ ਦਸ ਰਹੇ ਸਨ ਅਤੇ ਸਾਰੀ ਜਮਾਤ ਦੀਆਂ ਸਿਲ੍ਹੀਆਂ ਅੱਖਾਂ ਗਵਾਹੀ ਦੇ ਰਹੀਆਂ ਸਨ। ਮਾਸਟਰ ਹਰਨਾਮ ਸਿੰਘ ਨੇ ਉਸ ਨੂੰ ਬੈਠ ਜਾਣ ਲਈ ਆਖਿਆ।

ਦਿਆਲ ਦਾ ਪਿਤਾ ਸੈਂਟਰਲ ਵਰਕਸ਼ਾਪ ਵਿਚ ਇਕ ਮਾਮੂਲੀ ਅਲੈਕਟ੍ਰੀਸ਼ਨ ਸੀ। ਜਿਸ ਦੀ ਆਮਦਨ ਕਿਸੇ ਮਹੀਨੇ ਵੀ ਸਵਾ ਸੌ ਤੋਂ ਵਧ ਨਹੀਂ ਸੀ ਹੋਈ। ਉਸ ਦਾ ਇਕ ਛੋਟਾ ਭਰਾ ਉਸੇ ਸਕੂਲ ਵਿਚ ਹੀ ਸਤਵੀਂ ਜਮਾਤ ਵਿਚ ਪੜ੍ਹਦਾ ਸੀ, ਅਤੇ ਇਕ ਛੋਟੀ ਭੈਣ ਕੁੜੀਆਂ ਦੇ ਸਕੂਲ ਵਿਚ ਪੰਜਵੀਂ ਜਮਾਤ ਵਿਚ ਸੀ। ਪਾਕਿਸਤਾਨ 'ਚੋਂ ਰਫਿਊਜੀ ਹੋਣ ਕਰਕੇ ਉਹਨਾਂ ਦੀ ਇਧਰ ਕੋਈ ਜਾਇਦਾਦ ਨਹੀਂ ਸੀ। ਪਿਤਾ ਦੀ ਤਨਖਾਹ ਆਸਰੇ ਹੀ ਘਰ ਦਾ ਮਾੜਾ ਮੋਟਾ ਗੁਜ਼ਾਰਾ ਤੁਰਦਾ ਸੀ। ਸਕੂਲ ਕਮੇਟੀ ਨੇ ਦਿਆਲ ਦੀ ਫੀਸ ਮੁਆਫੀ ਦੀ ਦਰਖਾਸਤ ਰਦ ਕਰ ਦਿਤੀ ਸੀ ਅਤੇ ਆਖਿਆ ਸੀ ਉਹ ਰਫਿਊਜੀ ਹੈ ਉਸ ਨੂੰ ਸਰਕਾਰ ਪਾਸੋਂ ਗਰਾਂਟ ਲੈ ਦਿਤੀ ਜਾਏਗੀ। ਪਰ ਜਦ ਗਰਾਂਟ ਦੀਆਂ ਦਰਖਾਸਤਾਂ ਘਲਣ

ਦਾ ਸਮਾ ਆਇਆ ਸਕੂਲ ਕਲਰਕ ਨੇ ਇਹ ਆਖ ਕੇ ਦਰਖ਼ਾਸਤ ਰਦੀ ਦੀ ਟੋਕਰੀ ਵਿਚ ਸੁਟ ਦਿਤੀ ਕਿ ਉਹਨਾਂ ਦੀ ਮਾਹਵਾਰ ਆਮਦਨ ਸੌ ਰੁਪੈ ਨਾਲੋਂ ਵਧ ਸੀ।

ਫਿਰ ਮਾਸਟਰ ਬਾਵਾ ਸਿੰਘ ਆ ਗਿਆ। ਉਸ ਨੇ ਦਿਆਲ ਨੂੰ ਵੀ ਲਾਇਕ ਬਣਾਉਣ ਵਾਸਤੇ ਟਿਊਸ਼ਨ ਰਖਣ ਵਾਸਤੇ ਚੁਣ ਲਿਆ। ਮਾਸਟਰ ਬਾਵਾ ਸਿੰਘ ਉਸ ਪਾਸੋਂ ਰਿਆਇਤੀ ਫੀਸ ਪੈਂਤੀ ਰੁਪੈ ਮੰਗਦਾ ਸੀ ਅਤੇ ਅਗਲੇ ਸਾਲ ਤੋਂ ਸਕੂਲ ਦੀ ਫੀਸ ਮੁਆਫ ਕਰਾ ਦੇਣ ਦਾ ਇਕਰਾਰ ਕਰਦਾ ਸੀ। ਦਿਆਲ ਨੇ ਸਾਰੀ ਵਾਰਤਾ ਆਪਣੇ ਪਿਤਾ ਨੂੰ ਜਾ ਸੁਣਾਈ। ਉਹ ਸਟ ਪਟਾਇਆ। ਅਤੇ ਦਿਆਲ ਅਗਲੇ ਦਿਨ ਸਾਰਟੀਫੀਕੇਟ ਲੈਣ ਦੀ ਅਰਜ਼ੀ ਲੈ ਕੇ ਆ ਗਿਆ। ਉਸ ਦੇ ਪਿਤਾ ਨੇ ਉਸ ਦੀ ਪੜ੍ਹਾਈ ਛੁਡਾ ਕੇ ਅਪ੍ਰੈਂਟਿਸ ਬਣਾਉਣ ਦਾ ਇਰਾਦਾ ਕਰ ਲਿਆ ਸੀ।

ਪਰ ਮਾਸਟਰ ਹਰਨਾਮ ਸਿੰਘ ਨੇ ਆਖਿਆ, "ਦਿਆਲ ਅਸੀਂ ਹਾਰ ਨਹੀਂ ਮੰਨ ਸਕਦੇ, ਤੇਲ ਵੇਖ ਤੇਲ ਦੀ ਧਾਰ ਵੇਖ।" ਅਤੇ ਦਿਆਲ ਨੇ ਸਰਟੀਫੀਕੇਟ ਦੀ ਅਰਜ਼ੀ ਜੋੜ ਕੇ ਜੇਬ ਵਿਚ ਪਾਉਂਦਿਆਂ ਆਪਣੇ ਦਿਲ ਵਿਚ ਮਾਸਟਰ ਦੇ ਸਤਿਕਾਰ ਦਾ ਸਬੂਤ ਦਿਤਾ।

ਉਸ ਦਿਨ ਤੋਂ ਦਿਆਲ ਮਾਸਟਰ ਬਾਵਾ ਸਿੰਘ ਦੀ ਮਾਰ ਦਾ ਖਾਸ ਨਿਸ਼ਾਨਾ ਬਣ ਗਿਆ। ਮਾਸਟਰ ਹਰਨਾਮ ਸਿੰਘ ਤੋਂ ਇਹ ਸਹਾਰਨਾ ਕਠਨ ਸੀ। ਪਰਤਾਪ ਅਤੇ ਦਿਆਲ ਦੇ ਨਾਲ ਨਾਵੀਂ ਜਮਾਤ ਦੇ ਪੰਜ ਹੋਰ ਵਿਦਿਆਰਥੀ ਅਠਵੀਂ ਜਮਾਤ ਦੇ

ਰਾਰ ਅਤੇ ਦਸਵੀਂ ਦੇ ਪੰਜ ਹੋਰ ਵੀ ਸ਼ਾਮਲ ਸਨ। ਅਖ਼ੀਰ ਕਾਫ਼ੀ ਸੋਚਣ ਤੋਂ ਪਿਛੋਂ ਮਾਸਟਰ ਹਰਨਾਮ ਸਿੰਘ ਇਕ ਦਿਨ ਛੁਟੀ ਪਿਛੋਂ ਹੈਡਮਾਸਟਰ ਨੂੰ ਮਿਲਿਆ। ਉਸ ਨੂੰ ਇਕ ਕਾਨੂੰਨੀ ਨੁਕਤਾ ਯਾਦ ਕਰਾਇਆ ਕਿ ਇਕ ਮਾਸਟਰ ਇਕ ਵਕਤ ਹੈਡਮਾਸਟਰ ਦੀ ਆਗਿਆ ਨਾਲ ਕੇਵਲ ਦੋ ਜਾਂ ਤਿੰਨ ਟਿਊਸ਼ਨਾਂ ਹੀ ਕਰ ਸਕਦਾ ਸੀ, ਮਾਸਟਰ ਬਾਵਾ ਸਿੰਘ ਵਾਂਗ ਬਾਰਾਂ ਪੰਦਰਾਂ ਨਹੀਂ।

ਹੈਡ ਮਾਸਟਰ ਨੇ ਸੁਣਿਆ ਅਤੇ ਟਾਲ ਛਡਿਆ। ਉਸ ਨੂੰ ਬਕਾਇਦਾ ਦਸਵੰਧ ਮਿਲ ਰਿਹਾ ਸੀ। ਉਸ ਨੂੰ ਇਹ ਉਪਰੋਂ ਹੁੰਦੀ ਆਮਦਨ ਕਿਉਂ ਬੁਰੀ ਲਗ ਸਕਦੀ ਸੀ। ਅਤੇ ਫਿਰ ਇਦਾਂ ਦਸ ਪੰਦਰਾਂ ਵਿਦਿਆਰਥੀ ਹੋਰ ਲਾਇਕ ਹੋ ਜਾਂਦੇ ਸਨ, ਜਿਸ ਨਾਲ ਸਕੂਲ ਦਾ ਨਤੀਜਾ ਹੋਰ ਵੀ ਚੰਗਾ ਹੋ ਜਾਣਾ ਸੀ। ਮਾਸਟਰ ਹਰਨਾਮ ਸਿੰਘ ਆਪਣੀ ਅਤੇ ਵਿਦਿਆਰਥੀਆਂ ਦੀ ਵਿਥਿਆ ਸੁਣਾਕੇ ਚਲਿਆ ਗਿਆ। ਐਨ. ਸੀ. ਸੀ. ਦੀ ਵਰਦੀ ਵਿਚ ਘੁਟਿਆ ਕਾਲੇ ਰੰਗ ਦਾ ਮਧਰਾ ਅਤੇ ਗੋਲ ਮਟੋਲ ਹੈਡਮਾਸਟਰ ਮਕਈ ਦੀ ਛੱਲੀ ਦੇ ਵਾਲਾਂ ਵਰਗੀਆਂ ਮੁੱਛਾਂ ਵਿਚ ਮੁਸਕ੍ਰਾਇਆ। ਉਸ ਨੇ ਚਰ੍ਹੀ ਦੇ ਦੁੰਬ ਵਰਗੀ ਬਧੀ ਦਾੜ੍ਹੀ ਤੇ ਹਥ ਫੇਰਿਆ, ਅਤੇ ਲੂੰਬੜ ਅਖਾਂ ਵਿਚ ਇਕ ਚਮਕ ਆ ਗਈ। ਉਸ ਨੇ ਚਪੜਾਸੀ ਨੂੰ ਮਾਸਟਰ ਬਾਵਾ ਸਿੰਘ ਨੂੰ ਸਦ ਲਿਆਉਣ ਵਾਸਤੇ ਹੁਕਮ ਦਿਤਾ।

ਉਹ ਆ ਗਿਆ। ਭਾਵੇਂ ਉਹ ਇਕ ਦੂਜੇ ਦੇ ਲਾਭਾਂ ਨੂੰ ਚੰਗੀ ਤਰਾਂ ਸਮਝਦੇ ਸਨ, ਪਰ ਮਾਸਟਰ ਹੋਣ ਦੀ ਹੈਸੀਅਤ ਵਿਚ ਆਪਣੇ ਅਸਭਯ ਖਿਆਲ ਸਾਫ਼ ਸਾਫ਼ ਨਹੀਂ ਸਨ ਕਹਿ ਸਕਦੇ। ਇਸ ਲਈ ਹੈਡ ਮਾਸਟਰ ਨੇ ਆਖਿਆ, "ਅਸੀਂ ਹਰ ਇਕ

ਨੂੰ ਖੁਸ਼ ਨਹੀਂ ਕਰ ਸਕਦੇ। ਪਬਲਿਕ ਅਤੇ ਸਕੂਲ ਕਮੇਟੀ ਚੰਗੇ ਨਤੀਜੇ ਨਾਲ ਹੀ ਖੁਸ਼ ਹੋ ਸਕਦੀ ਹੈ। ਇਸ ਆਸ਼ੇ ਦੀ ਪੂਰਤੀ ਲਈ ਢੰਗ ਕੋਈ ਵੀ ਵਰਤਿਆ ਜਾਵੇ, ਜਾਇਜ਼ ਹੈ। ਫਿਰ ਸਾਰੇ ਉਸਤਾਦ ਇਕੋ ਜਿਹੇ ਮਿਹਨਤੀ ਨਹੀਂ ਹੋ ਸਕਦੇ। ਅਤੇ ਮਿਹਨਤੀ ਉਸਤਾਦ ਨੂੰ ਉਸ ਦਾ ਇਵਜ਼ਾਨਾ ਜ਼ਰੂਰ ਮਿਲਣਾ ਚਾਹੀਦਾ ਹੈ।"

ਮਾਸਟਰ ਬਾਵਾ ਸਿੰਘ ਇਸ਼ਾਰੇ ਤੋਂ ਸਮਝ ਗਿਆ, ਹੈਡ-ਮਾਸਟਰ ਮਾਸਟਰ ਹਰਨਾਮ ਸਿੰਘ ਸਬੰਧੀ ਕਹਿ ਰਿਹਾ ਸੀ। ਉਸ ਨੇ ਵੀ ਆਪਣੀ ਰਾਏ ਪੇਸ਼ ਕੀਤੀ, "ਹਜ਼ੂਰ ਪੜ੍ਹਾਉਣਾ ਬੜਾ ਮੁਸ਼ਕਲ ਹੈ, ਇਹ ਅਜ ਕਲ ਦੇ ਨੌਜਵਾਨ ਕੀ ਜਾਣ ਸਕਦੇ ਹਨ। ਚਾਲੂ ਕੰਮ ਵਿਚ ਰੋੜਾ ਅਟਕਾਉਣਾ ਜਾਣਦੇ ਹਨ। ਬੱਚੇ ਪੜ੍ਹਾਉਣਾ ਕੌਮ ਦੀ ਉਸਾਰੀ ਕਰਨਾ ਹੈ, ਇਹ ਕੰਮ ਤਨ ਮਨ ਅਤੇ ਧਨ ਦੀ ਇਕਾਗਰਤਾ ਮੰਗਦਾ ਹੈ। ਪਰ ਇਹ ਮਾਸਟਰ ਆਪਣਾ ਅਧਿਓਂ ਬਹੁਤਾ ਧਿਆਨ ਅਤੇ ਜ਼ੋਰ ਰਾਜਨੀਤਕ ਗੁੰਝਲਾਂ ਵਿਚ ਫਸਣ ਵਿਚ ਲਾ ਦਿੰਦੇ ਹਨ।"

ਅਜੇ ਤਕ ਮਾਸਟਰ ਬਾਵਾ ਸਿੰਘ ਮਾਸਟਰ ਹਰਨਾਮ ਸਿੰਘ ਨੂੰ ਮਨ ਵਿਚ ਹੀ ਵੈਰੀ ਨੰਬਰ ਇਕ ਮਿਥਦਾ ਸੀ, ਬਾਹਰਲੀ ਬੋਲ ਚਾਲ ਵਿਚ ਉਸ ਨੇ ਆਪਣੀ ਈਰਖਾ ਉਸ ਨਾਲ ਕਦੀ ਵੀ ਪ੍ਰਗਟ ਨਹੀਂ ਸੀ ਹੋਣ ਦਿਤੀ। ਪਰ ਮਾਸਟਰ ਹਰਨਾਮ ਸਿੰਘ ਉਸ ਦੇ ਇਸ਼ਾਰਿਆਂ ਅਤੇ ਕੰਮਾਂ ਤੋਂ ਸਭ ਕੁਝ ਸਮਝ ਚੁਕਾ ਸੀ, ਉਹਨਾਂ ਦੀ ਇਹ ਵਿਰੋਧਤਾ ਬਹੁਤਾ ਚਿਰ ਲੁਕੀ ਨਾ ਰਹਿ ਸਕੀ। ਇਕ ਦਿਨ ਸਕੂਲ ਵਿਚ ਇਕ ਐਸੀ ਘਟਨਾ ਹੋ ਗਈ, ਜਿਸ ਨੇ ਦੋਹਾਂ ਮਾਸਟਰਾਂ ਨੂੰ ਵਿਰੋਧਤਾ ਦੇ ਮੈਦਾਨ ਵਿਚ ਆਹਮੋ ਸਾਹਮਣੇ

ਲਿਆ ਖਲਿਹਾਰਿਆ।

ਧੰਨਾ ਪੇਂਡੂ ਵਿਦਿਆਰਥੀ ਸੀ। ਪਿੰਡ ਵਿਚ ਉਹਨਾਂ ਦੀ ਪੰਝੀ ਵਿਘੇ ਜ਼ਮੀਨ ਸੀ। ਨਹਿਰੀ ਅਤੇ ਮਾਲ ਦਾ ਮੁਆਮਲਾ ਪਿੰਡ ਦੇ ਲੁਹਾਰ ਤਰਖਾਣ ਅਤੇ ਹੋਰ ਲਾਗੀਆਂ ਦੀ ਮਜ਼ਦੂਰੀ ਚੁਕਾ ਕੇ ਸਤਾਂ ਜੀਆਂ ਦਾ ਟਬਰ ਸਾਲ ਭਰ ਪਲਣ ਲਈ ਮਸਾਂ ਹੀ ਪੂਰੇ ਦਾਣੇ ਬਚਦੇ ਸਨ। ਧੰਨੇ ਦੇ ਨਾਲ ਹੀ ਉਸੇ ਜਮਾਤ ਵਿਚ ਉਸ ਦਾ ਨਿਕਾ ਭਰਾ ਬੀਰਾ ਪੜ੍ਹਦਾ ਸੀ। ਧੰਨੇ ਦੀ ਫ਼ੀਸ ਪੂਰੀ ਲਗੀ ਹੋਈ ਸੀ, ਪਰ ਕਾਨੂੰਨ ਅਨੁਸਾਰ ਬੀਰੇ ਦੀ ਅਧੀ ਫੀਸ ਮੁਆਫ ਸੀ, ਪਰ ਫਿਰ ਵੀ ਦੋਹਾਂ ਭਰਾਵਾਂ ਦੀ ਪੜ੍ਹਾਈ ਤੇ ਵੀਹ ਰੁਪੈ ਮਹੀਨਾ ਖਰਚ ਹੋ ਜਾਂਦਾ ਸੀ।

ਧੰਨਾ ਬੀਰੇ ਨਾਲੋਂ ਸਰੀਰ ਦਾ ਤਕੜਾ ਪਰ ਪੜ੍ਹਨ ਵਿਚ ਮਾੜਾ ਸੀ। ਪਰ ਫੇਲ੍ਹ ਉਹ ਕਦੀ ਵੀ ਨਹੀਂ ਸੀ ਹੋਇਆ। ਪਾਸ ਹੋਣ ਜੋਗੇ ਨੰਬਰ ਜ਼ਰੂਰ ਲੈ ਜਾਂਦਾ ਸੀ। ਉਹ ਵੀ ਮਾਸਟਰ ਬਾਵਾ ਸਿੰਘ ਦੀ ਵਿਦਿਆਰਥੀ-ਲਾਇਕ-ਬਣਾਊ-ਸਕੀਮ ਵਿਚ ਚੁਣਿਆ ਗਿਆ। ਪਹਿਲਾਂ ਕੁਝ ਦਿਨ ਤਾਂ ਉਹ ਉਸ ਨੂੰ ਪੁਚਕਾਰ ਕੇ ਟਿਊਸ਼ਨ ਰਖਣ ਲਈ ਕਹਿੰਦਾ ਰਿਹਾ। ਪਰ ਜਦ ਉਸ ਨੇ ਕੰਮ ਸਿਰੇ ਚੜ੍ਹਦਾ ਨਾ ਵੇਖਿਆ, ਸਰੀਰਕ ਸਜ਼ਾ ਦੇਣੀ ਅਰੰਭ ਦਿਤੀ।

ਇਕ ਦਿਨ ਜਮਾਤ ਨੂੰ ਘਰੋਂ ਕਰਨ ਵਾਸਤੇ ਸੂਦ-ਦਰ-ਸੂਦ ਦੇ ਪੂਰੇ ਤੀਹ ਸਵਾਲ ਮਿਲੇ। ਸਕੂਲੋਂ ਚਾਰ ਵਜੇ ਛੁਟੀ ਹੋਣ ਕਰ ਕੇ ਧੰਨਾ ਅਤੇ ਉਸ ਦਾ ਭਰਾ ਨਿਤ ਵਾਂਗ ਖੌ ਪੀਏ ਪਿੰਡ ਅਪੜੇ। ਅਗੋਂ ਰਬ ਸਬਬੀ ਉਹਨਾਂ ਦਾ ਬਾਪੂ ਕੁਝ ਢਿਲਾ ਮਠਾ ਸੀ, ਅਤੇ ਰਾਤ ਪਾਣੀ ਦੀ ਵਾਰੀ ਸੀ। ਧੰਨਾ ਪਾਣੀ ਲਾਉਣ ਚਲਾ ਗਿਆ।

ਅਗਲੇ ਦਿਨ ਸਕੂਲੇ ਮਾਸਟਰ ਬਾਵਾ ਸਿੰਘ ਨੇ ਸਵਾਲ ਨਾ ਕਢਣ ਵਾਲਿਆਂ ਨੂੰ ਸਜ਼ਾ ਦੇਣੀ ਅਰੰਭੀ, ਪਹਿਲ ਧੰਨੇ ਤੋਂ ਹੋਈ। ਤੀਹ ਸਵਾਲ ਨਾ ਕਰਨ ਕਰ ਕੇ ਹਥਾਂ ਤੇ ਤੀਹ ਡੰਡੇ ਪੈਣੇ ਸਨ, ਵੀਹ ਵਜ ਚੁਕੇ ਸਨ। ਮਾਸਟਰ ਨੇ ਆਪਣਾ ਅਸੂਲ ਪੂਰਾ ਕਰ ਕੇ ਹੀ ਅਗੇ ਤੁਰਨਾ ਸੀ। ਪਰ ਇੰਚੀ ਮੋਟਾ ਰੂਲ ਵਿਚਕਾਰੋਂ ਟੁਟ ਗਿਆ।

ਉਸ ਤੋਂ ਪਿਛੋਂ ਧੰਨਾ ਦੋ ਦਿਨ ਸਕੂਲ ਨਾ ਆਇਆ। ਸਾਰੇ ਜਮਾਤੀ ਆਖਦੇ ਸਨ ਉਹ ਪੜ੍ਹਨਾ ਛਡ ਦੇਵੇਗਾ। ਤੀਸਰੇ ਦਿਨ ਧੰਨੇ ਦਾ ਬਾਪੂ ਉਸੇ ਸਬੰਧ ਵਿਚ ਹੈਡ ਮਾਸਟਰ ਨੂੰ ਮਿਲਣ ਆਇਆ। ਅਗੋਂ ਉਹ ਕਿਤੇ ਮੀਟਿੰਗ ਤੇ ਗਿਆ ਹੋਇਆ ਸੀ। ਧੰਨੇ ਦਾ ਬਾਪੂ ਮੁੜਦੇ ਪੈਰੀਂ ਜਾ ਰਿਹਾ ਸੀ ਕਿ ਮਾਸਟਰ ਬਾਵਾ ਸਿੰਘ ਸਕੂਲ ਦੇ ਵਿਹੜੇ ਵਿਚ ਖਲੋਤਾ ਮਿਲ ਪਿਆ। ਸਤੇ ਹੋਏ ਬਾਪ ਦਾ ਲਹੂ ਉਬਲਿਆ। ਉਸ ਨੇ ਅਗਾਂਹ ਵਧ ਕੇ ਮਾਸਟਰ ਨੂੰ ਗਲੋਂ ਫੜਿਆ ਅਤੇ ਪੁਛਿਆ, "ਤੂੰ ਮੁੰਡਿਆਂ ਨੂੰ ਮਾਰ ਮਾਰ ਸਕੂਲੋਂ ਕਢੀ ਜਾਂਦਾ ਹੈਂ। ਆਖਦਾ ਹੈਂ ਟਿਊਸ਼ਨਾ ਰਖੋ।"

ਮਾਸਟਰ ਬਾਵਾ ਸਿੰਘ ਨੇ ਅਜੇ ਕੋਈ ਉਤਰ ਨਹੀਂ ਸੀ ਦਿਤਾ ਕਿ ਲਾਗੇ ਦੀਆਂ ਜਮਾਤਾਂ ਵਿਚੋਂ ਤਿੰਨ ਚਾਰ ਮਾਸਟਰ ਦੌੜੇ ਆਏ। ਉਹਨਾਂ ਦੇ ਇਕ ਸਾਥੀ ਮਾਸਟਰ ਨੂੰ ਕੋਈ ਇਦਾਂ ਸਕੂਲ ਵਿਚ ਬੇ-ਇਜ਼ਤ ਕਰ ਕੇ ਕਿਵੇਂ ਜਾ ਸਕਦਾ ਸੀ। ਉਹਨਾਂ ਨੇ ਬਾਹਰੋਂ ਆਏ ਧਾੜਵੀ ਨੂੰ ਇਕ ਇਕ, ਦੋ ਦੋ ਘਸੁੰਨ ਅਤੇ ਧੌਲਾਂ ਮਾਰੀਆਂ। ਉਸ ਦੀਆਂ ਬਾਹਵਾਂ ਫੜ ਲਈਆਂ, ਅਤੇ ਮੌਕਾ ਸੰਭਾਲਦਿਆਂ ਹੋਇਆਂ ਮਾਸਟਰ ਬਾਵਾ ਸਿੰਘ ਨੇ ਆਪਣਾ ਹਥਲਾ ਰੂਲ ਦੋ ਤਿੰਨ

ਵਾਰ ਵੈਰੀ ਦੀਆਂ ਮੌਰਾਂ ਤੇ ਮਾਰਿਆ।

ਧੰਨੇ ਦੇ ਬਾਪੂ ਦਾ ਖੁਲ੍ਹੀਆਂ ਹਵਾਵਾਂ ਅਤੇ ਅਜ਼ਾਦ ਮਿਹਨਤ ਨਾਲ ਗੁੰਦਿਆ ਸ਼ਰੀਰ ਕੌਮ ਦੇ ਉਸਰਈਆਂ ਦੇ ਸਭ ਹਥਾਂ ਵਿਚ ਇਕਵਾਰਗੀ ਮੱਛੀ ਵਾਂਗ ਤਿਲਕਿਆ। ਮਾਸਟਰਾਂ ਦੇ ਘੇਰੇ 'ਚੋਂ ਨਿਕਲ ਕੇ ਉਸ ਨੇ ਇਕੋ ਝਟਕੇ ਨਾਲ ਮਾਸਟਰ ਬਾਵਾ ਸਿੰਘ ਦੇ ਹਥੋਂ ਰੂਲ ਖੋਹ ਕੇ ਉਸ ਦੇ ਸਿਰ ਵਿਚ ਦੋ ਤਿੰਨ ਵਾਰ ਮਾਰਿਆ ਉਸ ਦੀ ਪਗ ਜ਼ਮੀਨ ਤੇ ਜਾ ਪਈ। ਇਹ ਸਮੁੱਚੀ ਉਸਤਾਦ ਸ਼੍ਰੇਣੀ ਦੀ ਇਜ਼ਤ ਲਹਿ ਜਾਣ ਬਰਾਬਰ ਸੀ। ਸਭ ਮਾਸਟਰਾਂ ਨੇ ਇਕ ਵਾਰ ਫਿਰ ਦੋਸ਼ੀ ਨੂੰ ਜਾ ਫੜਿਆ।

ਪਤਾ ਨਹੀਂ ਇਸ ਮਾਰ ਕੁਟਾਈ ਦਾ ਕੀ ਅੰਤ ਹੁੰਦਾ, ਪਰ ਇੰਨੇ ਨੂੰ ਰੌਲਾ ਸੁਣ ਕੇ ਮਾਸਟਰ ਹਰਨਾਮ ਸਿੰਘ ਵੀ ਆਪਣੀ ਜਮਾਤ ਵਿਚੋਂ ਬਾਹਰ ਨਿਕਲ ਆਇਆ ਸੀ। ਉਸ ਨੇ ਇਕੋ ਤਕਣੀ ਵਿਚ ਹੀ ਸਾਰਾ ਮੁਆਮਲਾ ਸਮਝ ਲਿਆ, ਅਤੇ ਵਿਚ ਪੈ ਕੇ ਮਾਸਟਰ ਬਾਵਾ ਸਿੰਘ ਨੂੰ ਧਕਦਾ ਧਕਦਾ ਕਮਰੇ ਅੰਦਰ ਲੈ ਗਿਆ। "ਮਾਸਟਰਾਂ ਨੂੰ ਇਹ ਨਹੀਂ ਸੋਭਦਾ।" ਉਸ ਆਖਿਆ, "ਤੁਸੀਂ ਕਾਨੂੰਨੀ ਕਾਰਵਾਈ ਕਰ ਸਕਦੇ ਹੋ।" ਇਹ ਆਖ ਕੇ ਜਦ ਉਹ ਬਾਹਰ ਆਇਆ ਤਾਂ ਪਤਾ ਲਗਾ ਇਕ ਅਣਖੀ ਮਾਸਟਰ ਪੋਲੀਸ ਲੈਣ ਥਾਣੇ ਜਾ ਚੁਕਾ ਸੀ।

ਹੈਡ ਮਾਸਟਰ ਦੀ ਆਗਿਆ ਬਿਨਾ ਪੁਲਸ ਸਕੂਲ ਵਿਚ ਨਹੀਂ ਸੀ ਆ ਸਕਦੀ। ਮਾਸਟਰ ਹਰਨਾਮ ਸਿੰਘ ਨੇ ਸੋਚਿਆ। ਉਸ ਅਣਖੀ ਮਾਸਟਰ ਦੀ ਜਲਦਬਾਜ਼ੀ ਦਾ ਅੰਤ ਬੁਰਾ ਹੋ ਸਕਦਾ ਸੀ। ਇਸ ਲਈ ਉਸ ਨੇ ਧੰਨੇ ਦੇ ਬਾਪੂ ਨੂੰ ਧੀਰਜ ਕਰਨ ਲਈ

ਆਖਿਆ ਅਤੇ ਕਿਹਾ ਕਿ ਉਹ ਕਿਸੇ ਹੋਰ ਸਮੇਂ ਆ ਕੇ ਹੈਡ ਮਾਸਟਰ ਨੂੰ ਮਿਲ ਕੇ ਸਾਰਾ ਮੁਆਮਲਾ ਸ਼ਾਂਤੀ ਨਾਲ ਨਜਿੱਠ ਸਕਦਾ ਸੀ।

ਜਦ ਪੁਲਸ ਆਈ, ਤਾਂ ਧੰਨੇ ਦਾ ਬਾਪੂ ਜਾ ਚੁਕਾ ਸੀ। ਮਾਸਟਰ ਬਾਵਾ ਸਿੰਘ ਨੇ ਜ਼ਮਾਨਤ ਵਜੋਂ ਧੰਨੇ ਦਾ ਛੋਟਾ ਭਰਾ ਬੀਰਾ ਪੁਲਸ ਦੇ ਅਗੇ ਲਾ ਦਿਤਾ। ਅਤੇ ਜਦ ਹੈਡਮਾਸਟਰ ਆਇਆ ਉਸ ਨੇ ਰਿਪੋਟ ਕੀਤੀ ਕਿ ਹੋਰ ਮਾਸਟਰਾਂ ਨੇ ਤਾਂ ਧਾੜਵੀ ਨੂੰ ਫੜ ਕੇ ਰਖਿਆ ਹੋਇਆ ਸੀ ਪਰ ਮਾਸਟਰ ਹਰਨਾਮ ਸਿੰਘ ਨੇ ਉਸ ਨੂੰ ਭਜਾ ਦਿਤਾ ਸੀ।

ਮਾਸਟਰ ਹਰਨਾਮ ਸਿੰਘ ਇਸ ਸਬੰਧੀ ਆਪਣੀ ਸਫ਼ਾਈ ਪੇਸ਼ ਕਰ ਸਕਦਾ ਸੀ, ਪਰ ਉਹ ਜਾਣਦਾ ਸੀ ਕਿ ਇਹਦਾ ਕੋਈ ਲਾਭ ਨਹੀਂ ਸੀ ਹੋ ਸਕਦਾ। ਕਿਉਂਕਿ ਉਸ ਦੀ ਸ਼ਕਾਇਤ ਵਿਚ ਇਹ ਵੀ ਆਖਿਆ ਗਿਆ ਸੀ ਇਹ ਝਗੜਾ ਉਸੇ ਨੇ ਹੀ, ਜਾਣ ਬੁਝ ਕੇ ਕਰਾਇਆ ਸੀ। ਇਸ ਹਾਲਤ ਵਿਚ ਜਦ ਕਿ ਫਰਿਆਦੀ ਅਤੇ ਮੁਨਸਫ਼ ਇਕੋ ਸਿਕੇ ਦੇ ਦੋ ਪਾਸੇ ਸਨ, ਸਫ਼ਾਈ ਪੇਸ਼ ਕਰਨ ਦਾ ਕੋਈ ਅਰਥ ਨਹੀਂ ਸੀ।

ਉਸੇ ਸ਼ਾਮ ਧੰਨੇ ਦੇ ਪਿੰਡ ਦੇ ਦਸ ਬਾਰਾਂ ਸਾਥੀ ਸਕੂਲ ਦੇ ਗੇਟੋਂ ਬਾਹਰ ਮਾਸਟਰ ਬਾਵਾ ਸਿੰਘ ਅਤੇ ਉਸ ਦੇ ਸਹਾਇਕਾਂ ਨੂੰ ਉਡੀਕਦੇ ਰਹੇ ਪਰ ਉਹਨਾਂ ਨੂੰ ਨਿਰਾਸ ਹੀ ਮੁੜਨਾ ਪਿਆ, ਕਿਉਂਕਿ ਮਾਸਟਰ ਜਨ ਮੌਕੇ ਨੂੰ ਸੰਭਾਲਦੇ ਹੋਏ ਕਾਫ਼ੀ ਹਨੇਰਾ ਪਏ ਅਗੇ ਪਿਛੇ ਵੇਖਦੇ ਘਰਾਂ ਨੂੰ ਗਏ ਸਨ।

ਇਸ ਘਟਨਾ ਨੇ ਦੋਹਾਂ ਮਾਸਟਰਾਂ ਦੇ ਓਪਰੇ ਮਿਲਾਪ ਦਾ

ਪੜਦਾ ਪਾੜ ਦਿਤਾ । ਹੁਣ ਉਹ ਆਪਣੇ ਅਸਲੀ ਰੂਪ ਵਿਚ ਸਾਹਮਣੇ ਆ ਗਏ ਸਨ ।

ਦੂਸਰੇ ਦਿਨ ਪਹਿਲੀ ਘੰਟੀ ਵਿਚ ਹੀ ਮਾਸਟਰ ਹਰਨਾਮ ਸਿੰਘ ਨੂੰ ਹੈਡਮਾਸਟਰ ਨੇ ਆਪਣੇ ਦਫ਼ਤਰ ਵਿਚ ਯਾਦ ਫਰਮਾ ਲਿਆ। ਸਦੇ ਦਾ ਕਾਰਨ ਉਹ ਅਗੇ ਹੀ ਸਮਝਦਾ ਸੀ। ਅਤੇ ਉਸ ਨੇ ਉਹੋ ਕੁਝ ਹੀ ਆਖਣਾ ਸੀ, ਜੋ ਕੀਤਾ ਸੀ। ਉਸ ਨੂੰ ਆਪਣਾ ਕੀਤਾ ਦਸਣ ਵਿਚ ਝਿਜਕ ਨਹੀਂ ਸੀ। ਕਿਉਂਕਿ ਉਸ ਨੂੰ ਯਕੀਨ ਸੀ ਕਿ ਉਸ ਨੇ ਜੋ ਵੀ ਕੀਤਾ ਸੀ ਠੀਕ ਸੀ।

"ਮੈਂ ਕਿਸੇ ਦਾ ਬੁਰਾ ਕਰ ਕੇ ਰਾਜ਼ੀ ਨਹੀਂ ਹਾਂ," ਹੈਡਮਾਸਟਰ ਨੇ ਸ਼ੀਸ਼ੇ ਦੇ ਫੁਲਦਾਰ ਪੇਪਰ ਵੇਟ ਨੂੰ ਹਥਾਂ ਵਿਚ ਭਵਾਉਂ-ਦਿਆਂ ਆਖਣਾ ਸ਼ੁਰੂ ਕੀਤਾਂ। "ਪਿਛੇ ਜਿਹੇ ਜਦ ਤੁਸਾਂ ਅਮਨ ਅਪੀਲ ਤੇ ਦਸਤਖਤ ਕਰਾ ਕੇ ਐਡੀਟਰ ਪ੍ਰੀਤ ਲੜੀ ਨੂੰ ਘਲੇ ਸਨ ਤਾਂ ਪੁਲੀਸ ਤੁਹਾਡੀ ਬਾਬਤ ਪੁਛਦੀ ਮੇਰੇ ਪਾਸ ਆਈ ਸੀ।"

ਹੈਡਮਾਸਟਰ ਦੇ ਸਾਹਮਣੇ ਕੁਰਸੀ ਤੇ ਬੈਠਾ ਮਾਸਟਰ ਹਰਨਾਮ ਸਿੰਘ ਚੁਪ ਚਾਪ ਸੁਣ ਰਿਹਾ ਸੀ। ਉਸ ਦੀਆ ਮੋਟੀਆਂ ਨਿਰਛਲ ਅੱਖਾਂ ਹੈਡਮਾਸਟਰ ਦੇ ਚਿਹਰੇ ਤੋਂ ਉਸ ਦੀ ਗੱਲ ਬਾਤ ਦੇ ਸਿਟੇ ਲਾਉਣ ਦੀ ਕੋਸ਼ਿਸ਼ ਕਰ ਰਹੀਆਂ ਸਨ।

ਹੈਡਮਾਸਟਰ ਦੀ ਇਹ ਗੱਲ ਸੁਣਕੇ ਉਸਦੇ ਮਨ ਵਿਚ ਪਿਛਲੇ ਸਾਲ ਦੀ ਬੀਤੀ ਘਟਨਾ ਝਲਕਾਰਾ ਦੇ ਗਈ ਸੀ।ਉਹ ਆਪਣੇ ਆਪ ਨੂੰ ਨੇਕ ਨੀਯਤ,ਅਮਨ ਪਸੰਦ ਸ਼ਹਿਰੀ ਸਮਝਦਾ ਸੀ। ਉਹ ਜਾਣਦਾ ਸੀ ਕਿ ਜੰਗ ਲਗਣ ਨਾਲ ਪਹਿਲਾ ਵਾਰ ਵਿਦਿਅਕ ਮਹਿਕਮੇ ਤੇ ਹੀ ਹੁੰਦਾ ਸੀ। ਸਕੂਲ ਬੰਦ ਹੋ ਜਾਂਦੇ ਸਨ। ਉਸਤਾਦ ਵਿਹਲੇ

ਅਤੇ ਵਿਦਿਆਰਥੀ ਅਵਾਰਾ ਗਰਦ ਹੋ ਜਾਂਦੇ ਸਨ। ਕੌਮ ਦੀ ਦੌਲਤ, ਬੱਚੇ ਅਤੇ ਜਵਾਨ, ਬੇ ਮੁਲੇ ਹੀ ਰੁਲ ਜਾਂਦੇ ਸਨ।

ਇਹੋ ਕੁਝ ਸੋਚ ਕੇ ਉਸ ਨੇ ਅਮਨ ਦੀ ਅਪੀਲ ਤੇ ਦਸਤਖ਼ਤ ਕੀਤੇ ਸਨ ਅਤੇ ਕਰਵਾਏ ਸਨ। ਬਸ ਉਸ ਦਾ ਇੰਨਾ ਹੀ ਕਸੂਰ ਸੀ, ਕਿ ਉਹ ਅਮਨ ਚਾਹੁੰਦਾ ਸੀ।

ਉਸ ਦਾ ਧਿਆਨ ਹੈਡਮਾਸਟਰ ਦੀ ਹਮਦਰਦੀ ਭਰੀ ਗੱਲ ਨੇ ਫਿਰ ਆਪਣੇ ਵਲ ਖਿਚਿਆ, "ਮੈਂ ਆਖਿਆ ਸੀ ਸਾਡੇ ਸਟਾਫ ਵਿਚ ਕੋਈ ਸ਼ੱਕੀ ਉਸਤਾਦ ਨਹੀਂ ਹੈ।"

ਪਰ ਹੁਣ ਉਸਦਾ ਕੀ ਕਸੂਰ ਸੀ, ਜਿਸ ਕਰਕੇ ਇਹ ਇਤਿਹਾਸ ਫੋਲਣ ਦੀ ਲੋੜ ਪਈ ਸੀ। ਉਸ ਨੂੰ ਜ਼ਿਆਦਾ ਦੇਰ ਤੌਖਲੇ ਵਿਚ ਨਾ ਰਹਿਣਾ ਪਿਆ। ਹੈਡਮਾਸਟਰ ਨੇ ਦਸਿਆ, "ਕਲ ਸਕੂਲ ਵਿਚ ਇਕ ਕਿਸਾਨ ਸਭਾ ਦੇ ਮੈਂਬਰ ਨੇ ਮਾਸਟਰ ਬਾਵਾ ਸਿੰਘ ਦੀ ਜਾਨ ਤੇ ਹਮਲਾ ਕੀਤਾ ਸੀ। ਉਹ ਫੜਿਆ ਜਾ ਸਕਦਾ ਸੀ, ਪਰ ਤੁਸਾਂ ਉਸ ਨੂੰ ਭਜ ਨਿਕਲਣ ਵਿਚ ਸਹਾਇਤਾ ਦਿਤੀ ਸੀ!" ਅਤੇ ਇਦਾਂ ਦਾ ਹੀ ਹੋਰ ਕਈ ਕੁਝ ਆਖਣ ਪਿਛੋਂ ਉਸ ਨੇ ਫੈਸਲਾ ਸੁਣਾਇਆ, "ਸਾਨੂੰ ਮਹਿਕਮਾ ਤਾਲੀਮ ਮਜਬੂਰ ਕਰਦਾ ਹੈ ਕਿ ਅਸੀਂ ਸਰਕਾਰ-ਵਿਰੋਧੀਆਂ ਦੇ ਹਮਦਰਦਾਂ ਨੂੰ ਸਕੂਲਾਂ ਵਿਚ ਨਾ ਰਖੀਏ। ਇਹ ਆਖਦਿਆਂ ਮੈਨੂੰ ਵੀ ਦੁਖ ਹੁੰਦਾ ਹੈ। ਪਰ ਮੈਂ ਮਜਬੂਰ ਹਾਂ। ਕੀ ਤੁਸੀਂ ਅਜ ਹੀ ਅਸਤੀਫ਼ਾ ਪੇਸ਼ ਕਰ ਦਿਉਗੇ?"

ਇਹ ਉਹਨਾਂ ਪਾਸ ਮਾਸਟਰ ਹਰਨਾਮ ਸਿੰਘ ਤੇ ਕਰਨ ਲਈ ਆਖਰੀ ਵਾਰ ਸੀ। ਪਰ ਉਸ ਨੇ ਕਿਹਾ—"ਮੈਂ ਸੋਚ ਕੇ

ਦਸਾਂਗਾ।" ਅਤੇ ਆਪਣੀ ਜਮਾਤ ਵਿਚ ਚਲਾ ਗਿਆ।

ਅਸਤੀਫ਼ਾ? ਉਹ ਕਦੀ ਵੀ ਨਹੀਂ ਦੇਵੇਗਾ। ਉਸ ਨੇ ਦਿਲ ਵਿਚ ਧਾਰ ਲਈ। ਪਰ ਇਸ ਦਾ ਅੰਤ ਕੀ ਹੋਵੇਗਾ? ਕੁਝ ਵੀ ਹੋਵੇ, ਉਹ ਗਰੀਬ ਵਿਦਿਆਰਥੀਆਂ ਨੂੰ ਮਾਸਟਰ ਬਾਵਾ ਸਿੰਘ ਦੀ ਇਸ ਖ਼ਾਹਸ਼-ਪੂਰਤੀ ਦੇ ਗਲਤ ਢੰਗ ਦਾ ਸ਼ਿਕਾਰ ਨਹੀਂ ਹੋਣ ਦੇਵੇਗਾ।

ਅਧੀ ਛੁਟੀ ਤੋਂ ਪਹਿਲੋਂ ਉਸ ਦੀ ਨਾਵੀਂ ਜਮਾਤ ਵਿਚ ਘੰਟੀ ਸੀ। ਉਹ ਜਮਾਤ ਵਿਚ ਗਿਆ, ਅਤੇ ਇਕ ਤਾਰ ਵਿਚ ਪਰੁਤੇ ਮਨਾਂ ਵਾਲੇ ਵਿਦਿਆਰਥੀਆਂ ਨੂੰ ਕਿਹਾ, "ਹੁਣ ਸਾਹਮਣੀ ਟਕਰ ਲੈਣ ਦਾ ਵਕਤ ਆ ਗਿਆ ਹੈ।"

"ਤੁਸੀਂ ਛੁਟੀ ਦੇਵੋ, ਮਾਸਟਰ ਬਾਵਾ ਸਿੰਘ ਅਤੇ ਉਸ ਦੇ ਸਾਥੀਆਂ ਨੂੰ ਕੁਟ ਕੁਟ ਕੇ ਸੋਹ ਕਰ ਦੇਈਏ।" ਪਰਤਾਪ ਨੇ ਭਖਦਿਆਂ ਉਠ ਕੇ ਆਖਿਆ।

"ਨਹੀਂ, ਮਾਸਟਰ ਬਾਵਾ ਸਿੰਘ ਸਾਡਾ ਵੈਰੀ ਨਹੀਂ।" ਸਾਸਟਰ ਹਰਨਾਮ ਸਿੰਘ ਨੇ ਉਹਨਾਂ ਦੇ ਅੰਨੇ ਜੋਸ਼ ਨੂੰ ਲੋਅ ਵਿਖਾਉਣੀ ਸ਼ੁਰੂ ਕੀਤੀ। "ਚਕੀ ਵਿਚ ਦਾਣੇ ਪਿਸਦੇ ਹਨ। ਇਸ ਕਰਕੇ ਦਾਣੇ ਚਕੀ ਨੂੰ ਹੀ ਆਪਣਾ ਵੈਰੀ ਸਮਝਣ ਲਗ ਜਾਂਦੇ ਹਨ। ਪਰ ਉਹਨਾਂ ਨੂੰ ਇਹ ਜਾਣਨ ਦੀ ਲੋੜ ਹੈ ਕਿ ਜੋਗਿੰਦਰ ਨਗਰ ਵਿਚ ਬੈਠੇ ਅਲੈਕਟ੍ਰੀਸ਼ਨ ਜੋ ਜੈਨਰੇਟਰਾਂ ਨੂੰ ਚਲਾ ਕੇ ਬਿਜਲੀ ਪੈਦਾ ਕਰਕੇ ਚਕੀਆਂ ਚਲਾਉਂਦੇ ਹਨ, ਉਹਨਾਂ ਦੇ ਪਹਿਲੇ ਅਤੇ ਆਖਰੀ ਵੈਰੀ ਹਨ। ਇਵੇਂ ਹੀ ਮਾਸਟਰ ਬਾਵਾਸਿੰਘ ਅਤੇ ਉਸਦੇ ਸਾਥੀਆਂ ਨੂੰ ਸੋਧਣ ਲਈ, ਇਸ ਸਮਾਜ ਅਤੇ ਸ੍ਰਕਾਰ ਦੀ ਬਣਤਰ ਸੋਧਣੀ

ਪਵੇਗੀ।"

ਪਰ ਕਚੀ ਉਮਰ ਦੇ ਵਿਦਿਆਰਥੀ ਇਹ ਕਿਵੇਂ ਸਮਝ ਸਕਦੇ ਸਨ ਕਿ ਮਾਸਟਰ ਬਾਵਾ ਸਿੰਘ ਉਹਨਾਂ ਦਾ ਵੈਰੀ ਨਹੀਂ। ਸਗੋਂ ਕੋਈ ਹੋਰ ਅਣਡਿਠ ਤਾਕਤ ਇਦਾਂ ਦਾ ਰਾਜ ਅਤੇ ਸਮਾਜ ਬਣਾ ਕੇ ਮਾਸਟਰ ਬਾਵਾ ਸਿੰਘ ਵਰਗੇ ਮਾਸਟਰ ਟ੍ਰੈਂਡ ਕਰ ਰਹੀ ਸੀ। ਉਹ ਤਾਕਤ ਉਹਨਾਂ ਦੀ ਵੈਰੀ ਸੀ। ਉਹਨਾਂ ਨੂੰ ਮਾਸਟਰ ਹਰਨਾਮ ਸਿੰਘ ਤੇ ਵਿਸ਼ਵਾਸ ਸੀ, ਕਿ ਜਦ ਉਹ ਦਸਵੀਂ ਪਾਸ ਕਰ ਲੈਣਗੇ, ਸਿਆਣੇ ਹੋ ਜਾਣਗੇ ਤਾਂ ਉਹ ਉਹਨਾਂ ਨੂੰ ਥਾਪੀ ਦੇ ਕੇ ਉਸ ਵੈਰੀ ਦੇ ਵਿਰੁਧ ਲਿਆ ਖੜਾ ਕਰੇਗਾ, ਅਤੇ ਉਹ ਦੋ ਹਥਾਂ ਵਿਚ ਹੀ ਉਸ ਨੂੰ ਨਿਸਲ ਕਰ ਸੁਟਣਗੇ।

ਪਰ ਹੁਣ ਉਹ ਆਪਣੇ ਮਾਸਟਰ ਹਰਨਾਮ ਸਿੰਘ ਦਾ ਸਕੂਲੋਂ ਕਢੇ ਜਾਣਾ ਭਲਾ ਕਿਵੇਂ ਸਹਾਰ ਸਕਦੇ ਸਨ। ਅਧੀ ਛੁਟੀ ਹੋਈ। ਨਾਵੀਂ ਜਮਾਤ ਦੇ ਦਸ ਪੰਦਰਾਂ ਵਿਦਿਆਰਥੀ ਆਮੁਹਾਰੇ ਹੀ ਹੈਡ ਮਾਸਟਰ ਦੇ ਕਮਰੇ ਅਗੇ ਚਲੇ ਗਏ। ਇਕ ਨੇ ਅਗੇ ਵਧ ਕੇ ਹਵਾ ਵਿਚ ਮੁਕਾ ਉਲਾਰ ਕੇ ਆਖਿਆ, "ਮਾਸਟਰ ਹਰਨਾਮ ਸਿੰਘ !" ਅਤੇ ਜਵਾਬ ਵਿਚ, "ਸਕੂਲੋਂ ਨਹੀਂ ਜਾਣਗੇ !" ਗੂੰਜਿਆ, ਅਤੇ ਹਵਾ ਵਿਚ ਦ੍ਰਿੜ ਮੁਕੇ ਲਹਿਰਾ ਗਏ।

ਇਸ ਨਾਅਰੇ ਦੀ ਗੂੰਜ ਸਕੂਲ ਦੇ ਸਾਰੇ ਕਮਰਿਆਂ ਵਿਚ ਲਹਿਰਾ ਗਈ। ਪਿੰਡਾਂ ਦੇ ਸੌ ਕੁ ਵਿਦਿਆਰਥੀ ਮਿਕਨਾਤੀਸ ਵਲ ਲੋਹੇ ਵਾਂਗ ਖਿਚੇ ਆ ਗਏ, ਜਿਵੇਂ ਕਲ ਰਾਤ ਇਹੋ ਹੀ ਮਤਾ ਪਕਦਾ ਰਿਹਾ ਸੀ।

ਅਤੇ ਅਠਵੀਂ ਨਾਵੀਂ ਅਤੇ ਦਸਵੀਂ ਦੇ ਵਿਦਿ-

ਆਰਥੀ ਵੀ ਤਾਂ ਮਾਸਟਰ ਬਾਵਾ ਸਿੰਘ ਦੇ ਡੰਡਾ ਰਾਜ ਤੋਂ ਤੰਗ ਸਨ, ਉਹ ਵੀ ਸਾਥੀਆਂ ਵਿਚ ਰਲਣੋਂ ਨਾ ਰਹਿ ਸਕੇ।

ਉਵੇਂ ਹੀ ਨਾਅਰਾ ਗੂੰਜਿਆ, "ਮਾਸਟਰ ਬਾਵਾ ਸਿੰਘ।"

"ਸਕੂਲੋਂ ਕਢ ਦੇਵੋ!"

# ਪੌਧੇ

ਅਜ ਦਸ ਸਾਲ ਪਿਛੋਂ ਇਕ ਵਾਰ ਫਿਰ ਸਰਦਾਰਨੀ ਮਦਨਜੀਤ ਸਿੰਘ ਦੇ ਬਜ਼ੁਰਗ ਚਿਹਰੇ ਤੇ ਜਣਨੀ ਵਾਲਾ ਚਾਅ ਟਹਿਕ ਰਿਹਾ ਸੀ। ਭਾਵੇਂ ਉਸ ਦਾ ਕੋਠੀਆਂ ਅਤੇ ਕਾਰਾਂ ਵਿਚ ਵਿਚਰਨਾ, ਨੌਕਰਾਂ ਤੇ ਹੁਕਮ ਕਰਨੇ ਦੂਰ ਬੀਤੇ ਵਿਚ ਅਲੋਪ ਹੋ ਚੁਕੇ ਸਨ, ਦਿਨ ਦਿਨ ਉਮਰ ਨੂੰ ਹਥ ਪੈ ਰਹੇ ਸਨ ਅਤੇ ਕਿਸੇ ਮਰਦ ਦੀ ਹਿਮਤ ਦਾ ਆਸਰਾ ਨਹੀਂ ਸੀ ਪਰ ਉਸ ਨੂੰ ਮਨੁਖਤਾ ਦੀ ਅਮਰਤਾ ਦਾ ਅਨਭਵ ਹੋ ਚੁਕਾ ਸੀ।

ਇਸਤਰੀ ਉਪਜਾਉਂਦੀ ਹੈ—ਉਹ ਵਿਸ਼ਵਾਸ਼ ਰਖਦੀ ਸੀ—ਆਪਣੀ ਉਪਜ ਦਾ ਨਾਸ ਕਦੀ ਵੀ ਨਹੀਂ ਸਹਾਰ ਸਕਦੀ, ਅਤੇ ਜੇ ਹਿੰਮਤ ਕਰੇ, ਮਨੁਖ-ਮਾਰਾਂ ਦੇ ਹਥ ਭੰਨ ਸਕਦੀ ਹੈ ਅਤੇ ਉਹਨਾਂ

ਦੇ ਸਿਰਾਂ 'ਚੋਂ ਮਨੁਖਾਂ ਦੇ ਲਹੂ ਵਿਚ ਨਹਾਉਣ ਦਾ ਭੂਤ ਕੱਢ ਸਕਦੀ ਹੈ ।

ਲਗ ਪਗ ਸਾਰੀ ਉਮਰ ਇਕ ਵਿਸ਼ਾਲ ਕੋਠੀ ਵਿਚ ਗੁਜ਼ਾਰਨ ਪਿਛੋਂ, ਸ਼ਹਿਰ ਦੇ ਵਿਚਕਾਰ ਇਸ ਤੰਗ ਜਿਹੇ ਮਕਾਨ ਵਿਚ ਰਹਿਣਾ ਉਸ ਨੂੰ ਕਠਨ ਪ੍ਰਤੀਤ ਨਹੀਂ ਸੀ ਹੁੰਦਾ । ਘਰ ਦੇ ਕੰਮ ਦਾ ਬਹੁਤਾ ਹਿਸਾ ਉਹ ਆਪ ਹੀ ਆਪਣੇ ਬਿਰਧ ਅੰਗਾਂ ਨਾਲ ਸਹਿਜੇ ਸਹਿਜੇ ਕਰਦੀ ਸੀ । ਉਸ ਦਾ ਅਤੇ ਉਸ ਦੀ ਜਵਾਨ ਨੂੰਹ ਧੀ ਦਾ ਜੀਵਨ ਇਕ ਨਵੇਂ ਪੰਧ ਤੇ ਤੁਰ ਪਿਆ ਸੀ, ਜਿਸ ਦੇ ਨਿਸ਼ਾਨੇ ਤੇ ਅਪੜਨ ਦੇ ਚਾਅ ਦੀ ਖ਼ੁਮਾਰੀ ਉਸ ਨੂੰ ਦਿਨ ਰਾਤ ਚੜ੍ਹੀ ਰਹਿੰਦੀ ਸੀ ।

ਉਸ ਨੂੰ ਇਕੋ ਹੀ ਅਫ਼ਸੋਸ ਸੀ—ਸਰਦਾਰ ਬਹਾਦਰ ਮਦਨ ਜੀਤ ਸਿੰਘ ਉਸ ਦੀ ਇਸ ਨਵੀਂ ਲਭੀ ਖੁਸ਼ੀ ਵਿਚ ਹਿਸਾ ਵੰਡਾਉਣ ਕਦੀ ਵੀ ਨਹੀਂ ਸੀ ਆ ਸਕਦਾ । ਪਤੀ ਪਤਨੀ ਦੋਹਾਂ ਨੇ ਲੰਮੇ ਜੀਵਨ ਪੰਧ ਦਾ ਬਹੁਤਾ ਪੈਂਡਾ ਇਕੱਠਿਆਂ ਮੁਕਾਇਆ ਸੀ । ਅਤੇ ਸਰਦਾਰ ਬਹਾਦਰ ਦਾ ਉਸ ਦੇ ਬੱਚਿਆਂ ਨਾਲ ਅਥਾਹ ਪਿਆਰ ਉਸ ਨੂੰ ਕਦੀ ਵੀ ਨਹੀਂ ਸੀ ਭੁਲ ਸਕਦਾ ।

'ਮੇਰੇ ਬੇਟੇ ਯੋਧੇ ਹਨ' । ਸਰਦਾਰ ਬਹਾਦਰ ਮਨਜੀਤ ਸਿੰਘ ਆਪਣੇ ਸਬੰਧੀਆਂ ਨੂੰ ਦਸਿਆ ਕਰਦਾ ਸੀ । ਅਤੇ ਜਦ ਉਹ ਪਿੰਡਾਂ ਵਿਚੋਂ ਰਕਰੂਟ ਭਰਤੀ ਕਰਾਉਣ ਜਾਂਦਾ ਤਾਂ ਕਿਸਾਨੀ ਨੂੰ ਦਸਦਾ, "ਸਿਖ ਕੌਮ ਹੈ ਹੀ ਬਹਾਦਰਾਂ ਦੀ । ਸਿਖ ਸਦਾ ਹੀ ਰਣ ਵਿਚ ਜੂਝਦੇ ਆਏ ਹਨ । ਰਣਭੂਮੀ ਅਤੇ ਯੁਧ ਸਿਖਾਂ ਦੇ ਜੀਵਨ ਦੇ ਅਨਿਖੜ ਪੜਾ ਅਤੇ ਕਰਤੱਵ ਹਨ । ਸਿਖਾਂ ਨੂੰ ਵਧ ਤੋਂ

ਵਧ ਗਿਣਤੀ ਵਿਚ ਫ਼ੌਜ ਵਿਚ ਭਰਤੀ ਹੋ ਕੇ ਆਪਣੀ ਕੌਮ ਦਾ ਨਾਂ ਉਚਾ ਰਖਣਾ ਚਾਹੀਦਾ ਹੈ।'

ਸਰਦਾਰ ਬਹਾਦਰ ਮਦਨ ਜੀਤ ਸਿੰਘ ਇਹ ਕੋਈ ਅਨੋਖੀ ਗਲ ਨਹੀਂ ਸੀ ਦਸਦਾ। ਉਸ ਸਮੇਂ ਕੌਮ ਦੇ ਆਗੂ ਵੀ ਸਿਖਾਂ ਨੂੰ ਇਦਾਂ ਹੀ ਸਮਝਾਉਂਦੇ ਸਨ। ਮਾਸਟਰ ਦਾ ਖਿਆਲ ਸੀ ਸਿਖ ਭਾਰਤ ਵਿਚ ਘਟ ਗਿਣਤੀ ਵਿਚ ਸਨ। ਇਹ ਤਾਂ ਪੰਜਾਬ ਵਿਚ ਵੀ ਜਿਹੜਾ ਕਿ ਇਹਨਾਂ ਦਾ ਜਨਮ-ਸੂਬਾ ਹੈ ਇਕ ਘਟ ਗਿਣਤੀ ਸਨ। ਅਬਾਦੀ ਅਨੁਸਾਰ ਪੰਜਾਬ ਵਿਚ ਮੁਸਲਮਾਨਾਂ ਦਾ ਸਰਕਾਰੀ ਨੌਕਰੀਆਂ ਤੇ ਬਹੁਤਾ ਕਬਜ਼ਾ ਸੀ। ਅਤੇ ਜੇ ਕਰ ਸਿਖ ਵੀ ਕਿਸੇ ਗਿਣਤੀ ਵਿਚ ਆਉਣਾ ਚਾਹੁੰਦੇ ਸਨ ਤਾਂ ਇਹਨਾਂ ਨੂੰ ਸਰਕਾਰ ਅੰਗ੍ਰੇਜ਼ੀ ਨੂੰ ਖੁਸ਼ ਕਰਨਾ ਚਾਹੀਦਾ ਸੀ। ਅਤੇ ਸਰਕਾਰ ਦੀ ਮਿਹਰ ਪ੍ਰਾਪਤ ਕਰਨ ਲਈ ਉਸ ਨੂੰ ਜੰਗ ਵਿਚ ਸਰੀਰਕ ਸਹਾਇਤਾ ਦੇਣ ਨਾਲੋਂ ਵਧ ਕੋਈ ਚੰਗਾ ਢੰਗ ਨਹੀਂ ਸੀ ਹੋ ਸਕਦਾ।

ਸਰਦਾਰ ਬਹਾਦਰ ਸਿੱਖ ਹੋਣ ਕਰਕੇ ਆਪਣੇ ਕੌਮ ਦੇ ਆਗੂ ਦੇ ਇਹਨਾਂ ਖ਼ਿਆਲਾਂ ਵਿਚ ਵਿਸ਼ਵਾਸ ਰਖਦਾ ਸੀ। ਅਤੇ ਜਦ ਆਪਣੇ ਆਗੂ ਦੇ ਇਸ ਕਥਨ ਨੂੰ ਅਮਲੀ ਸ਼ਕਲ ਦੇਣ ਲਈ ਸਹਾਇਤਾ ਕਰਨ ਨਾਲ ਉਸ ਦੀ ਸਰਕਾਰੇ ਦਰਬਾਰੇ ਇਜ਼ਤ ਹੋਰ ਵੀ ਵਧਦੀ ਸੀ ਤਾਂ ਉਸ ਲਈ ਇਹ ਇਕ ਪੰਥ ਦੋ ਕਾਜਾਂ ਨਾਲੋਂ ਘਟ ਨਹੀਂ ਸੀ। ਫਿਰ ਜਿਸ ਸਰਕਾਰ ਨੇ, ਉਸ ਨੂੰ ਉਸ ਦੀਆਂ ਖ਼ਿਦਮਤਾਂ ਸਦਕਾ ਸਰਦਾਰ ਬਹਾਦਰੀ ਬਖ਼ਸ਼ੀ ਸੀ, ਉਸ ਤੇ ਭੀੜ ਸਮੇਂ ਭਲਾ ਉਹ ਕਿਵੇਂ ਉਸ ਨਾਲ ਬੇਵਫ਼ਾਈ ਕਰ ਸਕਦਾ ਸੀ।

ਆਪਣੀ ਵਫ਼ਾ ਦਾ ਪ੍ਰਤੱਖ ਸਬੂਤ ਦੇਣ ਖਾਤਰ ਹੀ ਉਸ ਨੇ

ਆਪਣਾ ਇਕੋ ਇਕ ਪੁਤਰ ਸੁਰਿੰਦਰ ਜੀਤ ਸਿੰਘ ਦੂਜੀ ਵਡੀ ਲੜਾਈ ਲਗਦਿਆਂ ਹੀ ਪਾਈਲਾਟ ਭਰਤੀ ਕਰਵਾ ਦਿਤਾ ਸੀ। ਅਤੇ ਇਸ ਤੋਂ ਇਕ ਸਾਲ ਮਗਰੋਂ ਰਛਪਾਲ ਸਿੰਘ ਆਪਣਾ ਇਕੋ ਇਕ ਜਵਾਈ ਰਸਾਲੇ ਵਿਚ ਦੂਜਾ ਲਫਟੀਨੈਂਟ ਬਣਵਾ ਲਿਆ ਸੀ।

ਸਰਦਾਰ ਬਹਾਦਰ ਨੂੰ ਆਪਣੇ ਫੌਜੀ ਪੁਤਰ ਅਤੇ ਜਵਾਈ ਤੇ ਬੜਾ ਮਾਣ ਸੀ। ਸਿੱਖਾਂ ਦੇ ਪੁਰਾਣੇ ਯੁੱਧਾਂ ਵਿਚ ਕੀਤੇ ਕਾਰਨਾਮੇ ਸੁਣਾ ਕੇ ਅਤੇ ਆਪਣੇ ਯੋਧੇ ਪੁਤਰਾਂ ਦੀ ਮਿਸਾਲ ਦਸ ਕੇ ਉਹ ਨੌਜਵਾਨ ਕਿਸਾਨਾਂ ਨੂੰ ਲਾਮ ਵਿਚ ਲੁਆਉਣ ਵਿਚ ਸਫਲ ਹੋ ਜਾਂਦਾ। ਇਸ ਕੰਮ ਵਾਸਤੇ ਉਹ ਕਦੀ ਕਦੀ ਆਪਣੇ ਪੁਤਰ ਜਾਂ ਜਵਾਈ ਵਲੋਂ ਆਈ ਚਿਠੀ ਵੀ ਪੜ੍ਹ ਕੇ ਸੁਣਾਇਆ ਕਰਦਾ ਜਿਸ ਵਿਚ ਦਸਿਆ ਹੁੰਦਾ ਕਿ ਕਿਸ ਤਰ੍ਹਾਂ ਉਹ ਬਹਾਦਰੀ ਨਾਲ ਅਗੇ ਵਧ ਰਹੇ ਸਨ, ਉਹਨਾਂ ਨੂੰ ਹਰ ਤਰ੍ਹਾਂ ਦਾ ਸੁਖ ਅਰਾਮ ਸੀ, ਖਾਣ ਪੀਣ ਨੂੰ ਬੇਅੰਤ ਮਿਲਦਾ ਸੀ ਅਤੇ ਸਭ ਤੋਂ ਵਡੀ ਗਲ ਇਹ ਕਿ ਉਹਨਾਂ ਦੀ ਤਰੱਕੀ ਬਹੁਤ ਜਲਦੀ ਹੋਣ ਵਾਲੀ ਸੀ ਕਿਉਂਕਿ ਉਹਨਾਂ ਦੇ ਵਡੇ ਅਫਸਰ ਉਹਨਾਂ ਵਾਸਤੇ ਥਾਵਾਂ ਖਾਲੀ ਕਰਕੇ ਵਾਹਿਗੁਰੂ ਪਾਸ ਜਲਦੀ ਜਲਦੀ ਜਾ ਰਹੇ ਸਨ।

ਸਰਦਾਰ ਬਹਾਦਰ ਮਦਨਜੀਤ ਸਿੰਘ ਗ਼ਰੀਬ ਪੇਂਡੂਆਂ ਦਾ ਇਕੋ ਇਕ ਪੁਤਰ ਸੀ। ਪਹਿਲੀ ਸੰਸਾਰ ਜੰਗ ਹਟਣ ਪਿਛੋਂ ਆਏ ਮੰਦਵਾੜੇ ਦੇ ਦੌਰ ਵਿਚ ਉਹ ਪਿੰਡ ਛਡ ਕੇ ਐਨ ਡਬਲਯੂ ਆਰ ਦੇ ਦਸਤਕਾਰੀ ਭਾਗ ਵਿਚ ਅਪ੍ਰੈਂਟਿਸ ਲਗ ਗਿਆ ਅਤੇ ਉਥੇ ਤਰਕੀ ਕਰਦਾ ਕਰਦਾ ਐਗਜ਼ੈਕਟਿਵ ਐਂਜੀਨੀਅਰ ਅਤੇ ਸਰਦਾਰ ਬਹਾਦਰ ਬਣ ਗਿਆ ਸੀ। ਉਹ ਕਿਸਮਤ ਦਾ ਦਿਲੋਂ

ਧੰਨਵਾਦੀ ਸੀ ਜਿਸ ਨੇ ਉਸ ਨੂੰ ਗ਼ਰੀਬੀ ਦੇ ਨਰਕ 'ਚੋਂ ਕਢੋ ਰਾਜ ਬਖਸ਼ਿਆ ਸੀ, ਜਵਾਨ ਪੁਤਰ ਅਤੇ ਜਵਾਈ ਨੂੰ ਫੌਜ ਵਿਚ ਇਜ਼ੱਤ ਵਾਲੀਆਂ ਨੌਕਰੀਆਂ ਦਿਤੀਆਂ ਸਨ।

ਸਰਦਾਰ ਬਹਾਦਰ ਨੂੰ ਜਵਾਨੀ ਸਮੇਂ ਜ਼ਰੂਰ ਸਖ਼ਤ ਮਿਹਨਤ ਕਰਨੀ ਪਈ ਸੀ, ਪਰ ਹੁਣ ਪਿਛਲੀ ਉਮਰ ਵਿਚ ਆਪੂ ਦੀ ਲੋੜ ਅਨੁਸਾਰ ਪੂਰਾ ਪੂਰਾ ਸੁਖ ਪ੍ਰਾਪਤ ਸੀ। ਉਹ ਆਪਣੀ ਸੁਘੜ ਸਾਊ ਪਤਨੀ ਅਤੇ ਜਵਾਨ ਨੂੰਹ ਧੀ ਨਾਲ ਲਾਰੰਸ ਰੋਡ ਤੇ 'ਸਪਰਿੰਗ ਵਿਊ' ਵਿਚ ਮਨੁੱਖਾ ਜੀਵਨ ਦੀਆਂ ਸਵਰਗੀ ਘੜੀਆਂ ਬਿਤਾ ਰਿਹਾ ਸੀ। ਉਸ ਦੇ ਕਾਲੇ ਭਾਵੇਂ ਧੌਲੇ ਬਣ ਚੁਕੇ ਸਨ, ਪਰ ਉਸਦਾ ਤਿਖੇ ਨਕਸ਼ਾਂ ਵਾਲਾ ਭਰਵਾਂ ਚਿਹਰਾ ਸਫ਼ੇਦ ਪਗ ਅਤੇ ਬੱਧੀ ਹੋਈ ਸਫ਼ੈਦ ਦਾਹੜੀ ਵਿਚ ਸੂਰਜ ਵਰਗਾ ਤੇਜ਼ ਰਖਦਾ ਸੀ।

ਜਦ ਪਿੰਡਾਂ ਦੇ ਦੌਰੇ ਤੋਂ ਪਰਤ ਕੇ ਉਸ ਦੀ ਨੀਲੀ ਸ਼ਿਵਰ-ਲੈਟ ਕੋਠੀ ਦੇ ਫਾਟਕ ਅਗੇ ਰੁਕਦੀ, ਡਰਾਈਵਰ ਬਾਹਰ ਨਿਕਲ ਕੇ ਉਸ ਦੇ ਉਤਰਨ ਵਾਸਤੇ ਕਾਰ ਦਾ ਪਿਛਲਾ ਦਰਵਾਜ਼ਾ ਖੋਲ੍ਹਦਾ, ਅਤੇ ਉਸ ਦੇ ਬਾਹਰ ਨਿਕਲਣ ਤੋਂ ਪਹਿਲਾਂ ਹੀ ਮੰਗਤੂ ਅਤੇ ਜਗਤੂ ਸਤਿ ਸ੍ਰੀ ਅਕਾਲ ਕਹਿਣ ਵਾਸਤੇ ਆ ਹਾਜ਼ਰ ਹੁੰਦੇ।

ਸਰਦਾਰ ਬਹਾਦਰ ਸਹਿਜੇ ਸਹਿਜੇ ਤੁਰ ਕੇ ਗੋਲ ਕਮਰੇ ਵਿਚ ਪਹੁੰਚ ਜਾਂਦਾ। ਜਗਤੂ ਉਸ ਨੂੰ ਕੋਟ ਲਾਹੁਣ ਵਿਚ ਸਹਾਇਤਾ ਕਰਦਾ ਫਿਰ ਉਹ ਸੋਫੇ ਤੇ ਬੈਠ ਜਾਂਦਾ। ਮੰਗਤੂ ਨੇ ਸਰਦਾਰ ਬਹਾਦਰ ਦੇ ਬੂਟਾਂ ਦੇ ਤਸਮੇਂ ਤਾਂ ਉਸ ਦੇ ਖਲੋਤਿਆਂ ਹੀ ਖੋਲ੍ਹ ਦਿਤੇ ਹੁੰਦੇ ਸਨ, ਪਰ ਜਦ ਉਹ ਬੈਠ ਜਾਂਦਾ, ਨੌਕਰ ਬੜੇ ਅਰਾਮ ਨਾਲ ਬੂਟ ਲਾਹੁੰਦਾ, ਜੁਰਾਬਾਂ ਲਾਹ ਕੇ ਪਿੰਨੀਆਂ ਨੂੰ

ਅਪਣੀਆਂ ਤਲੀਆਂ ਨਾਲ ਝਸਦਾ, ਅਤੇ ਅਖ਼ੀਰ ਵਿਚ ਸਲੀਪਰ ਲਿਆ ਕੇ ਪੈਰੀਂ ਪੁਆ ਦਿੰਦਾ।

ਇੰਨਾ ਚਿਰ ਸਰਦਾਰ ਬਹਾਦਰ ਇਕੱਲਾ ਨਹੀਂ ਸੀ ਬੈਠਾ ਰਹਿੰਦਾ। ਸਰਦਾਰੀ ਉਸਦੇ ਨਾਲ ਸਜੇ ਪਾਸੇ ਆ ਬੈਠਦੀ ਜਿਸਦੇ ਮੋਢੇ ਤੇ ਆਪਣਾ ਥਕਿਆ ਹੋਇਆ ਹਥ ਰੱਖ ਕੇ ਉਹ ਆਪਣੇ ਟੂਰ ਦਾ ਹਾਲ ਦਸਦਾ, ਜਿਸ ਦੀ ਪ੍ਰਸੰਸਾ ਵਿਚ ਸਰਦਾਰਨੀ ਆਪਣੇ ਬਜ਼ੁਰਗ ਚਿਹਰੇ ਤੇ ਖੇੜਾ ਉਪਜਾ—ਜੀ, ਹਾਂ ਜੀ ਅਤੇ ਠੀਕ ਹੈ ਜੀ ਆਖਦੀ ਰਹਿੰਦੀ।

ਟੂਰ ਤੇ ਜਾਣ ਕਰਕੇ ਸਰਦਾਰ ਬਹਾਦਰ ਦਾ ਬਿਰਧ ਸਰੀਰ ਥਕ ਜਾਂਦਾ ਸੀ। ਇਸ ਗੱਲ ਨੂੰ ਨੂੰਹ ਧੀ ਚੰਗੀ ਤਰ੍ਹਾਂ ਸਮਝਦੀਆਂ ਸਨ, ਅਤੇ ਆਪਣੇ ਫ਼ਰਜ਼ ਤੋਂ ਚੰਗੀ ਤਰ੍ਹਾਂ ਜਾਣੂ ਸਨ। ਨੂੰਹ ਰੈਫਰਿਜੀਰੇਟਰ ਵਿਚੋਂ ਸੋਢੇ ਦੀ ਬੋਤਲ ਕਢ ਲਿਆ-ਉਂਦੀ। ਧੀ ਅਲਮਾਰੀ ਵਿਚ ਜਾਹਨੀ ਵਾਕਰ ਦੀ ਬੋਤਲ ਲਿਆਕੇ ਖੋਲ੍ਹਦੀ ਅਤੇ ਵਿਚ ਸੋਢਾ ਰਲਾ ਗਲਾਸ ਪਿਤਾ ਨੂੰ ਫੜਾ ਦਿੰਦੀ।

ਇਸ ਬੁੱਢੀ ਉਮਰ ਵਿਚ ਉਸ ਦੀ ਸੇਵਾ ਕਰਨ ਵਾਸਤੇ ਉਸ ਦੇ ਪੁਤਰ ਦਾ ਕੋਲ ਹੋਣਾ ਜ਼ਰੂਰੀ ਸੀ। ਪਰ ਉਹ ਦੀਨ ਅਤੇ ਇਮਾਨ ਦੀ ਸੇਵਾ ਕਰਨ ਜੰਗ ਵਿਚ ਭਰਤੀ ਹੋ ਕੇ ਗਿਆ ਹੋਇਆ ਸੀ। ਫਿਰ ਬਚੀਆਂ ਹੀ ਤਾਂ ਉਸ ਦੀ ਦੇਖ ਭਾਲ ਕਰਨ ਵਾਸਤੇ ਉਸ ਦੇ ਕੋਲ ਸਨ। ਸਰਦਾਰ ਬਹਾਦਰ ਇਸ ਸਭ ਕੁਝ ਨੂੰ ਸਮਝਦਾ ਸੀ। ਅਤੇ ਜਦ ਉਹ ਬਚੀਆਂ ਨੂੰ ਪਿਤਾ ਦਾ ਇਸ ਤਰ੍ਹਾਂ ਸਤਿਕਾਰ ਕਰਦਿਆਂ ਵੇਖਦਾ ਉਸ ਦਾ ਦਿਲ ਵਿਸਮਾਦ ਵਿਚ ਆ ਜਾਂਦਾ।

ਨਣਾਨ ਭਰਜਾਈ, ਦੋਵੇਂ ਹੀ ਬੀ. ਏ. ਪਾਸ ਨਵੇਂ ਜ਼ਮਾਨੇ

ਅਨੁਸਾਰ ਸੋਚਣ ਅਤੇ ਵਿਚਾਰਨ ਵਾਲੀਆਂ ਜਵਾਨ ਹਾਣਨਾ ਸਨ। ਦੋਹਾਂ ਦੇ ਪਤੀ ਜੰਗ ਵਿਚ ਗਏ ਹੋਣ ਕਰਕੇ ਉਹਨਾਂ ਨੂੰ ਆਪਣੀ ਕਿਸਮਤ ਇਕੋ ਜਿਹੀ ਪ੍ਰਤੀਤ ਹੁੰਦੀ ਸੀ, ਜਿਸ ਕਰਕੇ ਉਹਨਾਂ ਦੇ ਦਿਲ ਇਕ ਦੂਜੇ ਦੇ ਅਤਿ ਨੇੜੇ ਸਨ। ਸਰਦਾਰਨੀ ਭਾਵੇਂ ਦਾਦੀ ਬਣਨ ਦੀ ਉਮਰ ਵਿਚ ਪੈਰ ਰਖ ਰਹੀ ਸੀ ਪਰ ਉਸ ਨੇ ਕਿਸੇ ਗੱਲੇ ਵੀ ਆਪਣੀ ਜਵਾਨ ਨੂੰਹ ਧੀ ਦਾ ਦਿਲ ਨਹੀਂ ਸੀ ਦੁਖਾਇਆ। ਸਗੋਂ ਉਸ ਦੀ ਸੰਗਤ ਵਿਚ ਕੁੜੀਆਂ ਕੁਝ ਹੌਲੀਆਂ ਹੌਲੀਆਂ ਬੇਫ਼ਿਕਰ ਪ੍ਰਤੀਤ ਕਰਦੀਆਂ ਸਨ। ਸਰਦਾਰਨੀ ਕੁੜੀਆਂ ਦੀ ਹਰ ਇਕ ਚਰਚਾ ਵਿਚ ਬੜਾ ਸੁਆਦ ਮਾਣ ਰਹੀ ਲਗਦੀ ਅਤੇ ਕਦੇ ਕਦੇ ਧਾਰਮਕ ਜਾਂ ਰਾਜਨੀਤਕ ਸਮਸਿਆ ਤੇ ਆਪਣੀ ਰਾਏ ਵੀ ਦਿੰਦੀ।

ਪਰ ਰਾਤ ਦੇ ਖਾਣੇ ਸਮੇਂ ਗੋਲ ਮੇਜ਼ ਦੁਆਲੇ ਜੁੜਿਆ ਇਹ ਚਾਰ ਜੀਆਂ ਦਾ ਟਬਰ, ਮਨੁਖੀ ਜੀਵਨ ਦੇ ਉਦੇਸ਼, ਖੇੜੇ, ਦੀ ਪ੍ਰਤੱਖ ਝਾਕੀ ਹੁੰਦਾ। ਖਾਂਦਿਆਂ ਖਾਂਦਿਆਂ ਧਰਮ ਦੀਆਂ ਗਲਾਂ ਹੁੰਦੀਆਂ ਪੰਥ ਦੀ ਹਾਲਤ ਤੇ ਵਿਚਾਰ ਹੁੰਦੀ, ਕਾਂਗ੍ਰਸ ਅਤੇ ਸਰਕਾਰ ਦੇ ਸੰਬੰਧਾਂ ਸੰਬੰਧੀ ਰਾਵਾਂ ਦਿਤੀਆਂ ਜਾਂਦੀਆਂ ਅਤੇ ਅਖੀਰ ਜਦ ਇਤਹਾਦੀਆਂ ਅਤੇ ਮਹਿਵਰੀਆਂ ਦੀ ਜੰਗ ਦੀਆਂ ਜਿਤਾਂ ਹਾਰਾਂ ਦਾ ਰੀਵੀਊ ਹੋ ਰਿਹਾ ਹੁੰਦਾ ਸੁਰਿੰਦਰ ਜੀਤ ਅਤੇ ਰਛਪਾਲ ਸਿੰਘ ਉਹਨਾਂ ਦੀ ਸੋਚ ਦੇ ਖੰਭਾਂ ਤੇ ਸਵਾਰ ਹੋ ਗਗਨਾ ਵਿਚ ਉਡਣ ਲਗ ਜਾਂਦੇ, ਸਦਾਰਨੀ ਅਤੇ ਸਰਦਾਰ ਬਹਾਦਰ ਮਦਨ ਜੀਤ ਸਿੰਘ ਦਾ ਛੱਬੀ ਵਰ੍ਹਿਆਂ ਦਾ ਛੇ ਫ਼ੁਟਾ ਜਵਾਨ ਪੁਤਰ, ਗਮੇਂਦਰ ਦਾ ਵੀਰ ਅਤੇ ਪ੍ਰਕਾਸ਼ ਦਾ ਪਤੀ ਸੁਰਿੰਦਰ ਜੀਤ ਸਿੰਘ ਇਕ ਮਹਾਨ ਬਲੀ ਬਣ ਕੇ

ਉਘੜਦਾ ਜਿਸ ਦੇ ਹਥਾਂ ਪੈਰਾਂ ਦੇ ਇਸ਼ਾਰਿਆਂ ਤੇ ਬੇਜਾਨ ਫਾਈਟਰ ਅਕਾਸ਼ ਵਿਚ ਘੂਕਰਦਾ ਵੈਰੀਆਂ ਨੂੰ ਪਤਾਲ ਤੇ ਸੁਣ ਰਿਹਾ ਹੁੰਦਾ। ਸੁਰਿੰਦਰ ਜੀਤ ਦਾ ਫਾਈਟਰ ਕੋਈ ਅਸਮਾਨੀ ਕਹਿਰ ਨਹੀਂ ਸੀ, ਕੋਈ ਸ਼ੈਤਾਨੀ ਗਿਰਜ ਨਹੀਂ ਸੀ ਜੋ ਮਨੁਖਤਾ ਤੇ ਭਾਰੂ ਹੁੰਦੀ ਹੈ, ਉਹ ਤਾਂ ਵੈਰੀਆਂ ਦਾ, ਦੁਸ਼ਟਾਂ ਦਾ, ਹਿਟਲਰੀ ਬਿਜੂਆਂ ਅਤੇ ਜਪਾਨੀ ਪਲੇਗੀ ਚੂਹਿਆਂ ਦਾ ਨਾਸ਼ ਕਰਨ ਵਾਲਾ ਖੁਦਾਈ ਫਰਮਾਨ ਸੀ। ਇਵੇਂ ਹੀ ਰਛਪਾਲ ਸਿੰਘ ਦੇ ਹੁਕਮ ਰਬੀ ਕਲਾਮ ਹੁੰਦੇ ਸਨ ਜਿਨ੍ਹਾਂ ਤੇ ਫੋਲਾਦੀ ਪਹਾੜ ਟੈਂਕ, ਦਹਾੜਦੇ ਚੰਘਾੜਦੇ ਅਗਾਂਹ ਸਰਕਦੇ ਸਨ, ਵੈਰੀਆਂ ਦੇ ਸਿਰ ਦਲਦੇ ਜਮਹੂਰੀਅਤ ਦੀ ਰਖਿਆ ਕਰਦੇ ਸਨ। ਇਸੇ ਕਰਕੇ ਹੀ ਸਰਦਾਰ ਬਹਾਦਰ ਆਖਿਆ ਕਰਦਾ ਸੀ, 'ਮੇਰੇ ਬੇਟੇ ਯੋਧੇ ਹਨ।'

ਪਰ ਜਦ ਕਦੀ ਖਾਣੇ ਦੇ ਮੇਜ਼ ਦੁਆਲੇ ਹੋ ਰਹੀਆਂ ਗਲਾਂ ਵਿਚ ਸਰਦਾਰ ਬਹਾਦਰ ਆਪਣਾ ਰੋਜ਼ਨਾਮਚਾ ਸੁਣਾਉਂਦਿਆਂ ਦਸਦਾ, "ਅਜ ਮੈਂ ਪੰਦਰਾਂ ਜੁਆਨ ਭਰਤੀ ਕਰਾਏ ਹਨ।' ਤਾਂ ਅਚੇਤ ਹੀ ਰਾਮਿੰਦਰ ਦੇ ਮਨ ਵਿਚ ਇਕ ਪ੍ਰਸ਼ਨ ਲਿਸ਼ਕਾਰ ਜਾਂਦਾ, 'ਇਹਨਾਂ ਚੋਂ ਕਿੰਨੇ ਜਿਉਂਦੇ ਜਾਂ ਸਾਲਮ ਵਾਪਸ ਆਉਣਗੇ ?'

ਇਸ ਬੇਮੌਕਾ ਪ੍ਰਸ਼ਨ ਤੇ ਉਸ ਦਾ ਮਨ ਝਟਕ ਕੇ ਫਰਸ਼ ਤੇ ਆ ਢਹਿੰਦਾ ਅਤੇ ਉਸਦੇ ਚਮਚੇ'ਚੋਂ ਸੂਪ ਵਾਪਸ ਪਲੇਟ ਵਿਚ ਤੁਪਕ ਜਾਂਦੀ। ਧੀ ਦੀਆਂ ਅਖਾਂ ਨੂੰ ਹਵਾ ਵਿਚ ਕੋਈ ਰੂਪ ਢੂੰਡਦਿਆਂ ਵੇਖ ਸਰਦਾਰ ਬਹਾਦਰ ਉਤਾਵਲਾ ਹੋ ਜਾਂਦਾ, 'ਕਿਉਂ ਬੇਟਾ - ਤਬੀਅਤ ਤਾਂ ਠੀਕ ਹੈ ?'

ਪ੍ਰਕਾਸ਼ ਰਾਮਿੰਦਰ ਦੀ ਇਸ ਸਮਾਧੀ ਦਾ ਕਾਰਨ ਸਦਾ

ਜਾਣਦੀ ਸੀ, ਅਤੇ ਜੋ ਭੂਤ ਵਾਂਗ ਉਸ ਨੂੰ ਵੀ ਚੰਬੜ ਜਾਂਦੀ—ਜੇ ਪਟ੍ਰੋਲ ਮੁਕ ਜਾਏ, ਮਸ਼ੀਨ ਰੁਕ ਜਾਏ, ਜਾਂ ਟਰੇਸਰ ਬੁਲੱਟ ਕਰਤੂਤ ਕਰ ਜਾਏ ਤਾਂ ਉਸ ਦਾ ਹਵਾਬਾਜ਼ ਸਕੁਆਡਰਨ ਲੀਡਰ ਸੁਰਿੰਦਰ ਜੀਤ.........। ਇਸ ਤੋਂ ਅਗੇ ਉਹ ਨਾ ਸੋਚ ਸਕਦੀ। ਕੋਈ ਵੀ ਚਿਤਰ ਉਸ ਦੀ ਕਲਪਣਾ ਵਿਚ ਸਾਲਮ ਨਾ ਉਘੜਦਾ, ਜ਼ਖਮੀ ਜਹਾਜ਼ ਵਾਂਗ ਉਸ ਦਾ ਦਿਮਾਗ ਡੋਲਦਾ ਅਤੇ ਉਹ ਸਿਰ ਨੂੰ ਹਥਾਂ ਵਿਚ ਘੁਟੀ ਬਾਹਰ ਤੁਰ ਜਾਂਦੀ।

'ਹੈਂ, ਹੈਂ ਇਹ ਕੀ ?' ਸਰਦਾਰ ਬਹਾਦਰ ਪਾਣੀ ਦਾ ਗਲਾਸ ਚੁਕਦਿਆਂ ਕੇਵਲ ਇਨਾ ਹੀ ਆਖਦਾ।

ਸਰਦਾਰਨੀ ਜੋ ਦਾਦੀ ਅਤੇ ਨਾਨੀ ਬਣਨਾ ਲੋਚਦੀ ਸੀ ਅਤੇ ਨੂੰਹ ਧੀ ਦੇ ਇਸ ਦਰਦ ਨੂੰ ਮਹਿਸੂਸਦੀ ਸੀ ਰੁਮਾਲ ਨਾਲ ਅਖਾਂ ਪੂੰਝਦੀ ਹੋਈ ਆਖਦੀ, 'ਜੀ ਤੁਸੀਂ ਭਰਤੀ ਦੀਆਂ ਗਲਾਂ...।'

ਦਿਨ ਬੀਤ ਰਹੇ ਸਨ। ਇਹ ਚਾਰ ਜੀ ਆਪਣੇ ਨਿਘੇ ਦਿਲਾਂ ਵਿਚ ਆਸਾਂ ਉਮੰਗਾਂ ਅਲਸਾ ਰਹੇ ਹਨ। ਉਹਨਾਂ ਨੂੰ ਇਕ ਘੜੀ ਦੀ ਉਡੀਕ ਸੀ, ਜਦ ਕੋਈ ਪੁਤਰ ਕੋਈ ਜਵਾਈ ਜਾਂ ਪਤੀ ਲਾਮ ਤੋਂ ਪਰਤਣਗੇ ਅਤੇ ਉਹਨਾਂ ਦੇ ਮੋਢਿਆਂ ਤੇ ਕਮਾਂਡਰੀ ਦੇ ਨਿਸ਼ਾਨ ਮੁਸਕਰਾ ਰਹੇ ਹੋਣਗੇ। ਉਹਨਾਂ ਯੋਧਿਆਂ ਦੀ ਸਤਿਕਾਰ ਸੂਚਕ ਮੁਸਕਾਣ ਅਤੇ ਪਿਆਰ ਭਰੀ ਤਕਣੀ ਉਹਨਾਂ ਚੌਹਾਂ ਦੀਆਂ ਸਧਰਾਂ ਸੁਹਾਗਣ ਕਰਨ ਦਾ ਇਕਰਾਰ ਕਰੇਗੀ। ਫਿਰ ਇਹ ਜੁਦਾਈ ਦੀਆਂ ਘੜੀਆਂ ਬਾਤਾਂ ਬਣ ਕੇ ਰਹਿ ਜਾਣਗੀਆਂ ਜੋ ਕਦੇ ਕਦੇ ਸਮਾ ਬਿਤਾਉਣ ਲਈ ਕਹੀਆਂ ਸੁਣੀਆਂ ਜਾਂਦੀਆਂ ਹਨ।

ਹਿਟਲਰ ਯੂਰਪ ਵਿਚ ਹਾਰਿਆ, ਅਫਰੀਕਾ ਵਿਚ ਪਿਛੇ

ਹਟਿਆ, ਫਿਰ ਉਸ ਨੇ ਰੂਸ ਨਾਲ ਜੰਗ ਛੇੜ ਦਿਤੀ। ਹਿਟਲਰ ਦੀ ਸਹਾਇਤਾ ਵਿਚ ਜਪਾਨ ਸਿੰਘਾ ਪੁਰ ਤੋਂ ਬਰਮਾ ਵਿਚ ਪਹੁੰਚ ਗਿਆ। ਵਧ ਰਹੇ ਵੈਰੀ ਨੂੰ ਰੋਕਣ ਵਾਸਤੇ ਸਕੁਆਡਰਨ ਲੀਡਰ ਸੁਰਿੰਦਰ ਜੀਤ ਸਿੰਘ ਦਸ ਹੋਰ ਫਾਈਟਰਾਂ ਨਾਲ ਰੰਗੂਨ ਤੋਂ ਉਡਿਆ।

ਇਸਤੋਂ ਅਗਲੀ ਹੀ ਸ਼ਾਮ ਸ੍ਰ: ਬਹਾਦਰ ਮਦਨ ਜੀਤ ਸਿੰਘ ਨੂੰ ਜਦ ਉਹ ਆਪਣੇ ਪਰਵਾਰ ਨਾਲ ਖਾਣਾ ਖਾ ਰਿਹਾ ਸੀ, ਖਬਰ ਮਿਲੀ–ਸਕੁਆਡਰਨ ਲੀਡਰ ਸੁਰਿੰਦਰ ਜੀਤ ਸਿੰਘ ਜੂਝ ਚੁਕਾ ਸੀ।

ਅੱਧ ਪਚਧਾ ਖਾਣਾ ਪਲੇਟਾਂ ਵਿਚ ਹੀ ਠੰਢਾ ਹੋ ਗਿਆ। ਰਾਮਿੰਦਰ ਡੁਸਕਦੀ, ਪ੍ਰਕਾਸ਼ ਨੂੰ ਸਹਾਰੀ ਬਾਹਰ ਲੈ ਗਈ। ਸਰਦਾਰ ਬਹਾਦਰ ਨੇ ਮੇਜ਼ ਤੇ ਸਿਰ ਸੁਟ ਦਿਤਾ। ਸਰਦਾਰਨੀ ਦੇ ਹਥ ਰੁਮਾਲ ਫੜੀ ਸਿਜਲ ਅੱਖਾਂ ਵਲ ਵਧ ਗਏ। ਕੋਲ ਖੜੇ ਮੰਗਤੂ ਅਤੇ ਜਗਤੂ ਦੇ ਹਥਾਂ 'ਚ ਫੜੇ ਤੌਲੀਏ ਗਲੀਚੇ ਤੇ ਸਰਕ ਗਏ।

ਇਕ ਪੁਤਰ ਮਾਪੇ ਅਉਂਤਰੇ ਕਰ ਚੁਕਾ ਸੀ ਅਤੇ ਇਕ ਭਰ ਜਵਾਨ ਵਿਧਵਾ ਕਰ ਗਿਆ ਸੀ। ਹੁਣ ਭੇਣ ਕਿਸੇ ਨੂੰ ਨਿਸਚੇ ਨਾਲ ਵੀਰ ਨਹੀਂ ਸੀ ਆਖ ਸਕਦੀ।

ਫਿਰ ਇਕ ਹਵਾਬਾਜ਼ ਨੇ ਉਹਨਾਂ ਨੂੰ ਦਸਿਆ, 'ਅਸੀਂ 'ਵੀ' ਫਾਰਮ ਵਿਚ ਸਾ ਰਹੇ ਸਾਂ, ਕਮਾਂਡਰ ਸੁਰਿੰਦਰ ਜੀਤ ਅਗੇ ਸੰਨ੍ਹ ਵਿਚ ਸੀ। ਪੰਜਾਂ ਮਿੰਟਾਂ ਪਿਛੋਂ ਹੀ ਦੁਸ਼ਮਣ ਦੇ ਫਾਈਟਰਾਂ ਨਾਲ ਟਕਰ ਹੋ ਗਈ, ਅਸੀਂ ਇਕ ਨਾਲ ਇਕ ਨਜਿਠਣ ਲਗੇ। ਜਦ ਮੇਰੇ ਮੁਕਾਬਲੇ ਦੀ ਮਸ਼ੀਨ ਭੰਬੀਰੀ ਵਾਂਗ ਭੌਂਦੀ ਧਰਤੀ ਵਲ ਸਿਰਭਾਰ ਜਾ ਰਹੀ ਸੀ, ਮੈਂ ਦੂਰ ਚੜ੍ਹਦੇ ਵਲ ਕਮਾਂਡਰ ਦੇ ਜਹਾਜ਼

ਨੂੰ ਧਰਤੀ ਵਲ ਉਤਰਦਿਆਂ ਵੇਖਿਆ, ਉਹ ਬਲ ਰਿਹਾ ਸੀ।'

ਉਸ ਦਾ ਪੁਤਰ ਜੀਉਂਦਾ ਹੀ ਸੜ ਗਿਆ। ਸਰਦਾਰ ਬਹਾਦਰ ਨੇ ਆਪਣਾ ਦਿਲ ਭੁਜਦਾ ਪ੍ਰਤੀਤ ਕੀਤਾ। ਜੰਗ ਜੋ ਸੈਂਕੜੇ ਮੀਲ ਦੂਰ ਸੁਣੀ ਦੀ ਸੀ ਅਤੇ ਆਸਾਂ ਭਰੀ ਸੀ ਹੁਣ ਘਰ ਤੇ ਟੁਟ ਪਈ ਸੀ, ਅਥਾਹ ਅੰਨ੍ਹੇ ਪੁਲਾੜ ਵਾਂਗ ਭਿਆਨਕ ਸੀ। ਕਿਸਮਤ ਉਸ ਨੂੰ ਮਖੌਲ ਕਰਦੀ ਪ੍ਰਤੀਤ ਹੋਈ, ਜਿਸ ਨੇ ਅੰਮ੍ਰਿਤ ਦਾ ਪਿਆਲਾ ਅਗਾਂਹ ਵਧਾਇਆ ਸੀ, ਅਤੇ ਜਦ ਉਹ ਦੋਹਾਂ ਹਥਾਂ ਵਿਚ ਸ਼ੁਕਰਾਨੇ ਨਾਲ ਲੈਣ ਲਗਾ ਸੀ ਕਿਸਮਤ ਨੇ ਪਿਛਾਂਹ ਖਿਚ ਲਿਆ ਸੀ, ਇਸ ਵਿਚ ਹੀ ਬਸ ਨਹੀਂ ਸੀ, ਉਸ ਦੇ ਬਜ਼ੁਰਗ ਮੂੰਹ ਤੇ ਚਪੇੜ ਵੀ ਮਾਰ ਦਿਤੀ ਸੀ। ਉਸ ਦਾ ਮਨ ਗ਼ਮਾਂ ਵਿਚ ਵਹਿ ਗਿਆ।

ਉਸ ਨੇ ਸਰਕਾਰ ਦਾ ਲੂਣ ਹਲਾਲ ਕਰ ਦਿਤਾ, ਪਰ ਇਕ ਮਾਂ ਨੂੰ ਲਾਲ ਦੀ ਮੌਤ ਤੇ ਕੀਰਨੇ ਪਾਉਣੋਂ ਕਿਵੇਂ ਰੋਕ ਸਕਦਾ ਸੀ? ਉਹ ਆਪਣੇ ਆਪ ਨੂੰ ਅਪਰਾਧੀ ਸਮਝਦਾ ਸੀ ਜਿਸ ਨੇ ਬੁਢੇ ਦੀ ਟੋਹਣੀ ਅਤੇ ਜਵਾਨ ਦੇ ਜੀਵਨ ਦੇ ਲੰਮੇ ਪੈਂਡੇ ਦਾ ਸਾਥੀ ਜੰਗ ਦੀ ਭੱਠੀ ਵਿਚ ਝੋਕ ਦਿਤਾ ਸੀ। ਉਹ ਆਪਣੇ ਜਾਏ ਦਾ ਵੀ ਮੁਜਰਮ ਸੀ, ਆਪਣੇ ਜਸ ਵਾਸਤੇ ਹੀ ਤਾਂ ਉਸ ਨੇ ਭਰਤੀ ਕਰਾਇਆ ਸੀ।

ਰਾਤ ਸਮੇਂ ਅਖਾਂ ਬੰਦ ਕਰੀ ਸਰਦਾਰ ਬਹਾਦਰ ਪਲੰਘ ਤੇ ਪਿਆ ਹੁੰਦਾ, ਉਸ ਦੇ ਕੰਨਾਂ ਵਿਚ ਇਕ ਚੀਕ ਗੂੰਜ ਜਾਂਦੀ, 'ਡੈਡੀ ਮੈਂ ਸੜ ਰਿਹਾ ਹਾਂ।'

'ਸੁਰਿੰਦਰ ਜੀਤ!' ਮਦਨ ਜੀਤ ਸਿੰਘ ਦੀ ਪਥਰ ਪੰਘਾਰੂ

ਕੂਕ 'ਸਪਰਿੰਗ ਵਿਊ' ਦੀਆਂ ਸੀਮਿੰਟੀ ਕੰਧਾਂ 'ਚੋਂ ਪੁਣੀਂਦੀ ਮਾਤਮੀ ਫਜ਼ਾ ਵਿਚ ਲਰਜ਼ਾ ਜਾਂਦੀ।

ਸੁਰਿੰਦਰ ਜੀਤ ਸਿੰਘ ਸੁਪਨਈ ਅਕਾਰ ਵਿਚ ਉਸ ਦੀਆਂ ਅਖਾਂ ਸਾਹਵੇਂ ਪ੍ਰਵੇਸ਼ ਕਰਦਾ। ਉਸ ਦੀ ਹਵਾਈ ਵਰਦੀ 'ਚੋਂ ਸੁਰਖ ਲਾਟਾਂ ਨਿਕਲ ਰਹੀਆਂ ਹੁੰਦੀਆਂ, ਅਤੇ ਚਿਹਰਾ ਕਿਸੇ ਅਕਹਿ ਪੀੜ ਵਿਚ ਮਰੋੜੇ ਕਢ ਰਿਹਾ ਹੁੰਦਾ। 'ਡੈਡੀ, ਤੈਨੂੰ ਮੰਮੀ ਦੇ ਧੌਲਿਆਂ ਦੀ ਕਸਮ, ਪ੍ਰਕਾਸ਼ ਦੀ ਜਵਾਨੀ ਦੀ ਸਹੁੰ, ਮੈਨੂੰ ਬਚਾ ਲੈ।'

ਸਰਦਾਰ ਬਹਾਦਰ ਦੀਆਂ ਅੱਖਾਂ ਪਥਰਾ ਜਾਂਦੀਆਂ, ਉਹ ਬਾਹਾਂ ਪਸਾਰੀ ਪੁਤਰ ਨੂੰ ਹਿਕ ਨਾਲ ਲਾਉਣ ਉਠ ਦੌੜਦਾ.. ...। ਸਰਦਾਰਨੀ ਰਾਮਿੰਦਰ ਅਤੇ ਪ੍ਰਕਾਸ਼ ਗਲੀਚੇ ਤੇ ਬੇ-ਸੁਰਤ ਪਏ ਸਰਦਾਰ ਬਹਾਦਰ ਦੁਆਲੇ ਬੈਠੀਆਂ ਸਦੀਵੀ ਵਿਛੋੜੇ ਦੇ ਅਥਰੂ ਵਹਾਉਂਦੀਆਂ। ਉਹਨਾਂ ਦੇ ਦਿਲਾਂ ਦੇ ਰੁਗ ਭਰੀਂਦੇ, ਹੌਕੇ ਅਮੋੜ ਹੋ ਨਿਕਲਦੇ।

ਸਰਦਾਰਨੀ ਦੀ ਸਾਰੀ ਜ਼ਿੰਦਗੀ ਦੀ ਖਟੀ ਕਮਾਈ ਸੁਰਿੰਦਰ ਜੀਤ ਹੀ ਤਾਂ ਸੀ। ਸਪ੍ਰਿੰਗ ਵਿਊ ਸ਼ਿਵਰਲੈਟ ਅਤੇ ਬੈਂਕ ਬੈਲੰਸ ਉਸ ਵਾਸਤੇ ਬੇ-ਅਰਥ ਹੋ ਚੁਕੇ ਸਨ। ਉਹ ਲੁਟੀ ਜਾ ਚੁੱਕੀ ਸੀ। ਉਸ ਦਾ ਜਵਾਨ ਪੁਤਰ ਮਰ ਗਿਆ। ਉਹ ਸੁਹਾਗਣ ਪਰ ਰੰਡੀ ਸੀ।

ਅਤੇ ਪ੍ਰਕਾਸ਼–ਪੱਤ ਝੜ ਵਿਚ ਕੁਰਲਾਉਂਦੀ ਬੁਲਬੁਲ–ਬੀਤੇ ਚਾਰ ਦਿਨਾਂ ਦੇ ਸੁਹਾਗ ਦੀ ਨਿਘੀ ਯਾਦ ਵਿਚ ਹਿੱਕ ਤਪਾਉਣ ਲਈ ਰਹਿ ਗਈ ਸੀ।

ਸੁਰਿੰਦਰ ਜੀਤ ਦੀ ਆਤਮਾ ਦੀ ਸ਼ਾਂਤੀ ਵਾਸਤੇ ਅਖੰਡ ਪਾਠ ਕੀਤਾ ਗਿਆ; ਗੁਰਦੁਆਰੇ ਕੋਤਰ ਸੌ ਚੜ੍ਹਾਇਆ ਗਿਆ ਅਤੇ ਇਕ ਗਰਮੀਆਂ ਠੰਢੇ ਮਿਠੇ ਪਾਣੀ ਦੀ ਛਬੀਲ ਲਗਦੀ ਰਹੀ।

ਸਰਦਾਰ ਬਹਾਦਰ ਨੇ ਹੁਣ 'ਟੂਰ' ਤੇ ਜਾਣਾ ਛਡ ਦਿਤਾ ਸੀ।

ਜਿਹੜੀ ਉਮਰ ਕਦੀ ਖ਼ੁਸ਼ੀਆਂ ਤੋਂ ਡਰਦੀ ਸੀ,ਹੁਣ ਆਪਣੇ ਸਾਰੇ ਹਥਿਆਰਾਂ ਨਾਲ ਇਸ ਟਬਰ ਤੇ ਪਸਰ ਰਹੀ ਸੀ। ਚਿਹਰੇ ਮੁਰਝਾ ਗਏ ਸਨ। ਸ਼ਾਮ ਦੀ ਸੈਰ ਉਹ ਘਟ ਹੀ ਜਾਇਆ ਕਰਦੇ ਸਨ-ਥਕਾਵਟ ਹੋ ਜਾਂਦੀ ਸੀ। ਖਾਣਾ ਚੁਪ ਚਾਪ ਖਾਂਦੇ ਸਨ, ਦੁਖਾਂਤ ਗੰਭੀਰਤਾ ਮਨਾਂ ਤੇ ਛਾਈ ਰਹਿੰਦੀ ਸੀ।

ਜੰਗ ਨਹੀਂ ਹੋਣੀ ਚਾਹੀਦੀ-ਸਰਦਾਰਨੀ ਸੋਚਦੀ-ਇਹ ਮਾਵਾਂ ਦੇ ਪੁਤਰ ਖਾਂਦੀ ਹੈ।

ਜੰਗ ਨਹੀਂ ਹੋਣੀ ਚਾਹੀਦੀ-ਪ੍ਰਕਾਸ਼ ਸੋਚਦੀ-ਇਹ ਸੁਹਾਗ ਲੁਟਦੀ ਹੈ।

ਜੰਗ ਨਹੀਂ ਹੋਣੀ ਚਾਹੀਦੀ-ਰਾਮੇਂਦਰ ਸੋਚਦੀ-ਇਹ ਵੀਰ ਕੋਹੰਦੀ ਹੈ।

ਅਤੇ ਸਰਦਾਰ ਬਹਾਦਰ ਦਿਲ ਹੀ ਦਿਲ ਵਿਚ ਅਰਦਾਸ ਕਰਦਾ ਜੰਗ ਛੇਤੀ ਹੀ ਮੁਕ ਜਾਏ, ਉਸ ਦੀ ਧੀ ਦਾ ਸੁਹਾਗ ਸਲਾਮਤ ਪਰਤ ਆਏ।

ਇਕ ਵਾਰ ਫਿਰ ਕਿਸਮਤ ਨੇ ਸਰਦਾਰ ਬਹਾਦਰ ਤੇ ਉਪਕਾਰ ਕੀਤਾ। ਉਸ ਦੀਆਂ ਖ਼ਾਮੋਸ਼ ਅਰਦਾਸਾਂ ਕਬੂਲ ਹੋ ਗਈਆਂ!

ਹਿਟਲਰ ਹਾਰ ਗਿਆ। ਜਪਾਨ ਨੇ ਹਥਿਆਰ ਸੁਟ ਦਿਤੇ। ਬਰਗੇਡੀਅਰ ਰਛਪਾਲ ਸਿੰਘ ਵਤਨ ਮੁੜ ਆਇਆ। ਸਰਦਾਰ ਬਹਾਦਰ ਦਾ ਪਰਵਾਰ ਜਿਊਂਦਿਆਂ ਵਿਚ ਪੈਰ ਰਖਣ ਲੱਗਾ।

ਦੂਜੀ ਵਡੀ ਸੰਸਾਰ ਜੰਗ ਮੁਕ ਗਈ। ਲੋਕਾਂ ਨੇ ਹਾਕਮਾਂ ਪਾਸੋਂ ਰੋਟੀ ਕਪੜੇ ਅਤੇ ਅਜ਼ਾਦੀ ਦੀ ਮੰਗ ਕੀਤੀ। ਪਰ ਮੰਗਿਆਂ ਕੀ ਮਿਲ ਸਕਦਾ ਸੀ। ਉਹਨਾਂ ਬਾਹੂ ਬਲ ਨਾਲ ਆਪਣੇ ਹਕ ਲੈਣ ਦਾ ਉਪਰਾਲਾ ਅਰੰਭ ਦਿਤਾ।

ਹਿਦੇਸ਼ੀਆ ਵਿਚ ਅਮਰੀਉਦ-ਦੀਨ ਅਤੇ ਉਸ ਦੇ ਸਾਥੀਆਂ ਨੇ ਡੱਚਾਂ ਪਾਸੋਂ ਆਪਣੇ ਜਮਾਂਦਰੂ ਹਕ ਲੈਣ ਵਾਸਤੇ ਅੰਦੋਲਨ ਸ਼ੁਰੂ ਕਰ ਦਿਤਾ। ਉਹਨਾਂ ਦੇ ਟਾਕਰੇ ਵਿਚ ਡੱਚ ਮਲਕਾ, ਵਿਚਾਰੀ ਨਿਤਾਣੀ ਜ਼ਨਾਨੀ ਹੀ ਤਾਂ ਸੀ। ਇਸ ਲਈ ਉਸ ਨੇ ਚਰਚਲ ਦੀ ਸਰਕਾਰ ਪਾਸੋਂ ਸਹਾਇਤਾ ਮੰਗੀ।

......ਬਰਗੇਡੀਅਰ ਰਛਪਾਲ ਸਿੰਘ ਦੇ ਬਰਗੇਡ ਨੂੰ ਗੁਰੀਲ਼ੇ ਮੁਕਾਉਣ ਸੁਮਾਟਰਾ ਜਾਣ ਦਾ ਹੁਕਮ ਮਿਲ ਗਿਆ।

ਪੁੱਤਰ ਸਮਾਨ ਜਵਾਈ ਦੀ ਇਹ ਮੁੜ ਪਰਦੇਸ ਯਾਤਰਾ ਦੀ ਖਬਰ ਸਰਦਾਰਨੀ ਅਤੇ ਸਰਦਾਰ ਬਹਾਦਰ ਲਈ ਅਤਿ ਦੁਖਦਾਈ ਸੀ। ਰਾਮੇਂਦਰ ਵੀ ਘਬਰਾ ਗਈ। ਉਸ ਨੂੰ ਭਰਜਾਈ ਨਾਲ ਦਿਲੋਂ ਹਮਦਰਦੀ ਤਾਂ ਸੀ ਪਰ ਉਸ ਨੂੰ ਆਪਣੀ ਕਿਸਮਤ ਦਾ ਉਹਦੀ ਜਿਹੀ ਬਣ ਜਾਣਾ ਪ੍ਰਵਾਨ ਨਹੀਂ ਸੀ। ਸਰਦਾਰ ਬਹਾਦਰ ਨੇ ਮਾਂ ਅਤੇ ਧੀ ਦੇ ਚਿਹਰਿਆਂ ਤੇ ਛਾਈ ਮੁਰਦੇ ਹਾਣ ਆਪਣੇ ਤੇ ਵੀ ਪਰਤੀਤ ਕੀਤੀ। ਦਿਲ ਵਿਚ ਇਕ ਮਧਮ ਜਿਹੀ ਆਸ ਦੀ ਲੋਅ ਬਾਲ ਉਹ ਰਸਾਲੇ ਦੇ ਕਮਾਂਡਰ ਨੂੰ ਮਿਲਣ ਗਿਆ।

ਉਸ ਨੇ ਆਪਣੀ ਸਫੈਦ ਪਗ ਕਮਾਂਡਰ ਦੇ ਪੈਰਾਂ ਤੇ ਰਖ ਦਿਤੀ। ਸਿੱਜਲ ਅਖਾਂ ਨਾਲ ਹਥ ਜੋੜ ਅਰਜ਼ ਗੁਜ਼ਾਰੀ, "ਹਜ਼ੂਰ, ਸਰਕਾਰ ਦੀ ਖਿਦਮਤ ਵਿਚ ਇਹ ਵਾਲ ਸਫੈਦ ਹੋ ਗਏ ਹਨ। ਜਿਗਰ ਦਾ ਟੁਕੜਾ ਵੀ ਵਾਰ ਚੁਕਾ ਹਾਂ। ਆਖ਼ਰੀ ਦਾਨ ਮੰਗਣ ਆਇਆ ਹਾਂ। ਬਰਗੇਡੀਅਰ ਰਛਪਾਲ ਸਿੰਘ ਦੇ ਜਾਣ ਦਾ ਹੁਕਮ ਮਨਸੂਖ ਕਰ ਦੇਵੋ।'

ਪਰ ਹੁਕਮ ਹੁਕਮ ਸੀ। ਰਛਪਾਲ ਸਿੰਘ ਸੁਮਾਟਰਾ ਚਲਿਆ ਗਿਆ।

ਟਬਰ ਉਸ ਦੀ ਸਲਾਮਤੀ ਦੀਆਂ ਅਰਦਾਸਾਂ ਕਰਦਾ ਸੁਖਣਾ ਸੁਖਦਾ, ਜੀਵਨ ਅਤੇ ਮੌਤ ਵਿਚਕਾਰ ਲਟਕ ਰਿਹਾ ਸੀ। ਉਸ ਦੀ ਚਿੱਠੀ ਆਉਂਦੀ, ਉਹ ਆਪਣੇ ਆਪ ਨੂੰ ਜੀਊਂਦੇ ਅਨੁਭਵ ਕਰਦੇ।

ਉਹ ਲਿਖਦਾ—ਇਹ ਨਵਾਂ ਕੰਮ ਪਹਿਲੇ ਨਾਲੋਂ ਭਿਆਨਕ ਨਹੀਂ ਸੀ। ਜੇ ਗੁਰੀਲੇ ਸਾਹਮਣੀ ਟਕਰ ਲੈਣ ਤਾਂ ਉਹ ਕੁਝ ਘੰਟਿਆਂ ਦੀ ਹੀ ਮਾਰ ਸਨ। ਪਰ ਉਹ ਵੇਲੇ ਕੁਵੇਲੇ ਆਉਂਦੇ ਸਨ, ਜ਼ਿਆਦਾ ਤਰ ਰਾਤ ਨੂੰ। ਅਤੇ ਦਿਨ ਦੇ ਵਕਤ ਉਹ ਰਬੜ ਦੇ ਜੰਗਲਾਂ ਵਿਚ ਲੁਕੇ ਰਹਿੰਦੇ ਜਿਥੇ ਲੰਮਾ ਲੰਮਾ ਘਾਹ ਬੂਟ ਲੰਮੇ ਪਏ ਆਦਮੀ ਨੂੰ ਲੁਕਾ ਲੈਂਦਾ ਸੀ।

ਚਰਚਲ ਦੀ ਸਰਕਾਰ ਦੇ ਨਾਲ ਨਾਲ ਟਰੂਮੈਨ ਦੀ ਸਰਕਾਰ ਵੀ ਡੱਚਾਂ ਦੀ ਮਲਕਾ ਦੀ ਸਹਾਇਤਾ ਕਰ ਰਹੀ ਸੀ ਜੋ ਹਿੰਦੇਸ਼ੀਆਂ ਵਿਚ ਸੂਕਾਰਨੋ ਅਤੇ ਹਾਟਾ ਦਾ ਰਾਜ ਅਸਥਾਪਨ ਕਰਨਾ ਚਾਹੁੰਦੀ ਸੀ। ਉਨ੍ਹਾਂ ਨੂੰ ਸਫਲਤਾ ਦੀ ਪੂਰੀ ਆਸ ਸੀ।

ਪਰ ਇਕ ਵਾਰ ਬਰਗੇਡੀਅਰ ਰਛਪਾਲ ਸਿੰਘ ਦੀ ਚਿੱਠੀ ਆਈ ਨੂੰ ਪੰਦਰਾਂ ਦਿਨ ਲੰਘ ਗਏ। ਪੰਦਰਾਂ ਹੋਰ ਬੀਤ ਗਏ ਪਰ ਚਿੱਠੀ ਨਾ ਆਈ। ਦੋ ਮਹੀਨੇ ਪਿਛੋਂ ਇਕ ਕੈਪਟਨ ਨੇ ਸਰਦਾਰ ਬਹਾਦਰ ਮਦਨ ਜੀਤ ਸਿੰਘ ਨੂੰ ਦਸਿਆ—ਅਜ ਤੋਂ ਦੋ ਮਹੀਨੇ ਪਹਿਲਾਂ ਬਰਗੇਡੀਅਰ ਰਛਪਾਲ ਸਿੰਘ ਅਤੇ ਇਕ ਮੇਜਰ ਜੀਪ ਵਿਚ ਬੈਠ ਕੇ ਇਕ ਜੰਗਲ ਵਿਚ ਸਰਵੇ ਕਰਨ ਗਏ ਅਜ ਤਕ ਵਾਪਸ ਨਹੀਂ ਸਨ ਮੁੜੇ। ਉਹਨਾਂ ਥਾਂ ਥਾਂ ਢੂੰਡਿਆ ਸੀ ਪਰ ਬੰਦੇ ਤਾਂ ਕੀ ਜੀਪ ਦਾ ਵੀ ਨਿਸ਼ਾਨ ਕਿਤੇ ਨਹੀਂ ਸੀ ਲਭਾ।

ਕੀ ਇਹ ਸਚ ਸੀ ਰਛਪਾਲ ਸਿੰਘ ਵੀ ਇਸ ਟਬਰ ਨੂੰ ਮੰਝਧਾਰ ਵਿਚ ਛਡ ਜਾ ਚੁਕਾ ਸੀ? ਉਹਨਾਂ ਨੂੰ ਵਿਸ਼ਵਾਸ਼ ਨਾ ਆਉਂਦਾ। ਜੇ ਇਹ ਸਚ ਵੀ ਸੀ ਤਾਂ ਉਹ ਇਸ ਨੂੰ ਝੂਠ ਹੋ ਗਿਆ ਵੇਖਣਾ ਲੋਚਦੇ ਸਨ।

ਜੋਤਸ਼ੀਆਂ ਆਸ ਦੁਆਈ। ਅਖੰਡ ਪਾਠ ਕਰਾਏ ਗਏ। ਹਵਨ ਅਤੇ ਜਾਪ ਹੋਏ। ਦਾਨ ਦਿਤੇ ਗਏ। ਸਰਦਾਰ ਬਹਾਦਰ ਨੇ ਹਿੰਦੇਸ਼ੀਆ ਜਾ ਰਹੇ ਇਕ ਪਰਸਿੱਧ ਕਾਂਗਰਸੀ ਆਗੂ ਨੂੰ ਬਰਗੇਡੀਅਰ ਰਛਪਾਲ ਸਿੰਘ ਦਾ ਪਤਾ ਲਭਨ ਵਾਸਤੇ ਕਿਹਾ।

ਕੁਝ ਸਮਾਂ ਉਹਨਾਂ ਨੂੰ ਬਰਗੇਡੀਅਰ ਦੀ ਤਨਖਾਹ ਆਉਂਦੀ ਰਹੀ। ਪਰ ਇਸ ਦੇ ਬੰਦ ਹੋਣ ਨਾਲ ਟਬਰ ਨੂੰ ਯਕੀਨ ਹੋ ਗਿਆ ਰਛਪਾਲ ਸਿੰਘ ਵੀ ਇਸ ਦੁਨੀਆਂ ਤੋਂ ਜਾ ਚੁਕਾ ਸੀ।

ਅਤੇ ਇਕ ਪ੍ਰਭਾਤ ਨਿਤ ਵਾਗ ਜਦ ਸਰਦਾਰਨੀ ਸਰਦਾਰ ਬਹਾਦਰ ਨੂੰ ਜਗਾਉਣ ਉਸ ਦੇ ਪਲੰਘ ਕੋਲ ਆਈ, ਉਸ ਦੀਆਂ ਅੱਖਾਂ ਛਤ ਵਲ ਇਕ ਟਕ ਝਾਕ ਰਹੀਆਂ ਸਨ, ਅਤੇ ਨਾ ਹੀ ਉਸ

ਦੇ ਸਾਹ ਦਾ ਸੰਗੀਤ ਸੁਣੀਂਦਾ ਸੀ, ਉਸ ਦੇ ਉਪਰ ਰਜ਼ਾਈ ਵੀ ਅਹਿਲ ਅਡੋਲ ਵਿਛੀ ਹੋਈ ਸੀ।

ਸਰਦਾਰਨੀ ਨੇ ਕੋਈ ਚੀਕ ਨਾ ਮਾਰੀ, ਕੋਈ ਵੈਣ ਨਾ ਅਲਾਪਿਆ। ਉਹਨੀ ਪੈਰੀਂ ਬਾਹਰ ਨਿਕਲ ਗਈ, ਜਿਵੇਂ ਉਹ ਮਰਦਾਂ ਦੀ ਮੌਤ ਵੇਖਣ ਸੁਣਨ ਦੀ ਆਦੀ ਹੋ ਚੁਕੀ ਸੀ।

ਯੋਧੇ ਜੂਝ ਚੁਕੇ ਸਨ। ਸਰਦਾਰ ਬਹਾਦਰ ਮਦਨ ਜੀਤ ਸਿੰਘ ਬਾਜ਼ੀ ਹਾਰ ਦੋਵੇਂ ਹਥ ਝਾੜ ਚਲਿਆ ਗਿਆ ਸੀ। ਪਰ ਕਹਾਣੀ ਅਜੇ ਮੁਕ ਨਹੀਂ ਸੀ ਗਈ। ਅਤੇ ਮੁਕ ਵੀ ਕਿਵੇਂ ਸਕਦੀ ਸੀ। ਇਸਤ੍ਰੀ, ਫਿਰ ਵਿਧਵਾ, ਦੀ ਕਹਾਣੀ ਅਨਾਦੀ ਅਨੰਤੀ ਹੈ।

'ਸਪ੍ਰਿੰਗ ਵਿਊ' ਦੀ ਪਤਝੜ ਮੁੜ ਬਹਾਰ ਵਿਚ ਨਾ ਬਦਲੀ। ਸ਼ਿਵਰ ਲੈਟ ਤੇ ਘੱਟਾ ਜੰਮਦਾ ਗਿਆ। ਉਹਨਾਂ ਦੀ ਧਰਤੀ ਸੂਰਜ ਦੇ ਅਲੋਪ ਹੋ ਜਾਣ ਕਰਕੇ ਅੰਨ੍ਹੇ ਪੁਲਾੜ ਵਿਚ ਡੁਬਦੀ ਹੀ ਜਾ ਰਹੀ ਸੀ। ਉਹ ਘੱਟ ਖਾਂਦੀਆਂ ਸਨ, ਘਟ ਬੋਲਦੀਆਂ ਸਨ, ਘਟ ਸੌਂਦੀਆਂ ਸਨ। ਇਸਤਰੀ, ਖੁਸ਼ੀਆਂ ਦੀ ਦਾਤੀ, ਖੇੜੇ ਨੂੰ ਤਰਸ ਗਈ ਸੀ।

... ... ... ... ...

ਪਰ ਅਜ ਦਸ ਸਾਲ ਪਿਛੋਂ ਇਕ ਵਾਰ ਫਿਰ ਸਰਦਾਰਨੀ ਮਦਨ ਜੀਤ ਸਿੰਘ ਦਾ ਮਨ ਵਿਸਮਾਦ ਵਿਚ ਗੜੂੰਦ ਸੀ। ਇਹ ਖੁਸ਼ੀ ਬੀਤ ਚੁਕੇ ਵਿਚ ਉਸ ਨੇ ਆਪਣੇ ਵਿਆਹ ਸਮੇਂ ਮਾਣੀ ਸੀ, ਸੁਹਿੰਦਰ ਜੀਤ ਦੇ ਜਨਮ ਤੇ ਚੱਖੀ ਸੀ, ਧੀ ਅਤੇ ਪੁਤਰ ਦੇ ਵਿਆਹ ਵੇਲੇ ਮਨਾਈ ਸੀ।

ਇਸ ਇਸਤਰੀ ਵਾਲੀ ਸੰਤੁਸ਼ਟਤਾ ਨਾਲ ਉਹ ਮਹਿਮਾਨਾਂ ਨੂੰ ਦਰਵਾਜ਼ੇ ਤੋਂ ਨਾਲ ਲਿਆ ਕੇ ਨੀਯਤ ਕਮਰੇ ਵਿਚ ਕੁਰਸੀਆਂ ਤੇ ਜਾ ਬਿਠਾਲਦੀ। ਉਹਨਾਂ ਦੀ ਹਰ ਪੁਛ ਦਾ ਮੁਸਕਰਾ ਕੇ ਉੱਤਰ ਦਿੰਦੀ, ਹਰ ਲੋੜ ਚਾਈਂ ਚਾਈਂ ਪੂਰੀ ਕਰਦੀ। ਬੁਢਾਪੇ ਦੀ ਥਕਾਵਟ ਅਲੋਪ ਸੀ।

ਸਾਰੇ ਮਹਿਮਾਨ ਪੁਜ ਚੁਕੇ ਸਨ ਰਾਮਿੰਦਰ ਅਤੇ ਪ੍ਰਕਾਸ਼ ਦੀ ਉਡੀਕ ਵਿਚ ਉਤਾਵਲੇ ਸਨ। ਉਹਨਾਂ ਦੀਆਂ ਉਡੀਕ ਦੀਆਂ ਘੜੀਆਂ ਛੁਟਿਆਉਣ ਲਈ ਸਰਦਾਰਨੀ ਨੇ ਦਸਣਾ ਸ਼ੁਰੂ ਕੀਤਾ, "ਬਚੀਆਂ ਦੇ ਨੀਯਤ ਸਮੇਂ ਨਾ ਪਹੁੰਚਣ ਕਰ ਕੇ ਮੈਂ ਤੁਹਾਥੋਂ ਮੁਆਫ਼ੀ ਮੰਗਦੀ। ਵੀਆਨਾ ਦੀਆਂ ਯਾਦਾਂ ਤਾਂ ਤੁਹਾਨੂੰ ਉਹ ਆਪ ਹੀ ਦੱਸ ਸਕਣਗੀਆਂ, ਪਰ ਮੈਂ ਤੁਹਾਨੂੰ ਦਸਦੀ ਹਾਂ ਸਾਡਾ ਜੀਵਨ ਇਸ ਰਾਹੇ ਕਿਉਂ ਪੈ ਗਿਆ।"

ਉਸ ਕੁਝ ਪਲ ਰੁਕ ਕੇ ਦਸਿਆ, "ਜੰਗ ਨੇ ਮੈਨੂੰ ਔਂਤਰੀ ਕਰ ਦਿਤਾ, ਮੇਰੀਆਂ ਬਚੀਆਂ ਦੇ ਸੁਹਾਗ ਖੋਹ ਲਏ।" ਉਸ ਦਾ ਗਲ ਭਰ ਗਿਆ ਅੱਖਾਂ ਸਿਜਲ ਹੋ ਗਈਆਂ। ਸਰੋਤੇ ਗੰਭੀਰ ਸਨ।

'ਫਿਰ ਇਕ ਮਾਂ, ਪਤਨੀ ਅਤੇ ਭੈਣ ਸਾਹਮਣੇ ਮਨੁਖਾਂ ਦੇ ਇਤਿਹਾਸ 'ਚੋਂ ਜੰਗ ਮੁਕਾਉਣ ਨਾਲੋਂ ਵਡਾ ਨਿਸ਼ਾਨਾ ਕੋਈ ਨਹੀਂ ਸੀ। ਲੋਕਾਂ ਨੇ ਸਾਨੂੰ ਰਾਹ ਦਸਿਆ। ਨਾਲ ਹੀ ਉਸ ਰਾਹੇ ਤੁਰਨ ਦੀ ਜਾਚ ਦਸੀ।........ਜਿਸ ਕਰਕੇ ਮੇਰੀਆਂ ਬਚੀਆਂ ਨੂੰ ਵੀਆਨਾ ਵਿਚ ਸੰਸਾਰ ਅਮਨ ਕਾਨਫ਼੍ਰੰਸ ਤੇ ਜਾਣ ਦਾ ਸੁਭਾਗ ਹੋਇਆ। ਮੈਂ ਪ੍ਰਸੰਨ ਹਾਂ, ਮੇਰੀ ਕੁੱਖ ਸਫਲ ਹੋਈ ਹੈ, ਮੇਰਾਂ ਬਚੀਆਂ........।'

'ਮੰਮੀ ਅਸੀਂ ਆ ਗਈਆਂ।' ਮਹਿਮਾਨਾਂ ਦਾ ਧਿਆਨ ਮੀਂਹ ਧੋਤੀਆਂ ਸਵੱਛ ਕਲੀਆਂ ਵਰਗੀਆਂ ਦੋ ਮੁਟਿਆਰਾਂ ਵਲ ਖਿਚਿਆ ਗਿਆ।

'ਮੇਰੇ ਯੋਧੇ ਆ ਗਏ।' ਸਰਦਾਰਨੀ ਦੀਆਂ ਅਖਾਂ ਵਿਚ ਅਥਰੂ ਉਸ ਦੇ ਬਿਰਧ ਚਿਹਰੇ ਤੇ ਉਗੇ ਖੇੜੇ ਨੂੰ ਜਿੰਜ ਰਹੇ ਸਨ।

## ਨਵਾਂ ਮਾਸਟਰ

ਉਹ ਇਕ ਨਵਾਂ ਮਾਸਟਰ ਸੀ।

ਉਂਞ ਤਾਂ ਸਾਡੇ ਸਕੂਲ ਵਿਚ ਮਾਸਟਰ ਨਵੇਂ ਆਉਂਦੇ ਹੀ ਰਹਿੰਦੇ ਸਨ, ਕਦੀ ਕੋਈ ਮਾਸਟਰ ਆਪਣੀ ਨੌਕਰੀ ਦਾ ਦੂਜਾ ਸਾਲ ਪੂਰਾ ਨਹੀਂ ਸੀ ਕਰ ਸਕਿਆ। ਕਈ ਤਾਂ ਕੁਝ ਮਹੀਨੇ ਪੜ੍ਹਾ ਕੇ ਚਲੇ ਜਾਂਦੇ ਤੇ ਕਈ ਸਿਰਫ ਪਹਿਲੇ ਦਿਨ ਆ ਕੇ ਹੀ ਬਸ ਹੋ ਜਾਂਦੇ ਸਨ। ਇਸ ਦਾ ਕਾਰਨ ਮੈਨੂੰ ਪਿਛੋਂ ਪਤਾ ਲਗਾ, ਸਾਡਾ ਸਕੂਲ ਪ੍ਰਾਈਵੇਟ ਸੀ। ਭਾਵੇਂ ਸਰਕਾਰੋਂ ਮਨਜ਼ੂਰ ਸੀ ਤੇ ਸਹਾਇਤਾ ਵੀ ਮਿਲਦੀ ਸੀ, ਪਰ ਸਕੂਲ ਦੀ ਕਮੇਟੀ ਮਾਸਟਰਾਂ ਨੂੰ ਬਹੁਤ ਥੋੜੀਆਂ ਤਨਖਾਹਾਂ ਦੇਂਦੀ ਸੀ। ਆਮ ਇਦਾਂ ਦੇ ਪ੍ਰਾਈਵੇਟ ਸਕੂਲਾਂ ਵਾਂਗੂੰ ਮਾਸਟਰਾਂ ਦੀ ਕਈ ਕਈ ਮਹੀਨੇ ਦੀ ਤਨਖ਼ਾਹ ਬਕਾਇਆ

ਪਈ ਰਹਿੰਦੀ, ਤੇ ਜਦੋਂ ਵੀ ਮਾਸਟਰ ਤਨਖਾਹਾਂ ਮੰਗਦੇ ਕਮੇਟੀ ਦਾ ਸਕੱਤ੍ਰ ਸਕੂਲ ਦੀ ਮਾਇਕ ਹਾਲਤ ਭੈੜੀ ਹੋਣ ਦਾ ਬਹਾਨਾ ਬਣਾ ਛਡਦਾ ਸੀ। ਸਾਡਾ ਹੈਡ ਮਾਸਟਰ ਵੀ ਕੰਜੂਸ ਸੁਭਾ ਦਾ ਪੁਰਾਣੀਆਂ ਲੀਹਾਂ ਤੇ ਤੁਰਨ ਵਾਲਾ ਬੰਦਾ ਸੀ। ਉਸ ਦੀ ਆਪਣੀ ਤਨਖ਼ਾਹ ਵੀ ਬੈਂਕ ਦੇ ਸੀਨੀਅਰ ਕਲਰਕ ਜਿੰਨੀ ਹੀ ਸੀ। ਇਨੀ ਤਨਖਾਹ ਉਹ ਜਦੋਂ ਸੈਕੰਡ ਮਾਸਟਰ ਹੁੰਦਾ ਸੀ ਲੈਂਦਾ ਸੀ। ਪਤਾ ਨਹੀਂ ਪਹਿਲਾ ਹੈਡ ਮਾਸਟਰ ਕਿਵੇਂ ਕਢਿਆ ਗਿਆ ਸੀ ਤੇ ਉਸ ਦੀ ਥਾਂ ਇਹ ਨਵਾਂ ਹੈਡ ਮਾਸਟਰ ਥੋੜੀ ਤਨਖ਼ਾਹ ਤੇ ਹੀ ਖੁਸ਼ੀ ਖੁਸ਼ੀ ਕੰਮ ਕਰ ਰਿਹਾ ਸੀ। ਉਹ ਜੀ ਹਜ਼ੂਰੀਆ ਸੀ। ਉਸ ਨੇ ਕਦੇ ਵੀ ਕਮੇਟੀ ਕੋਲੋਂ ਜ਼ਿਆਦਾ ਤਨਖ਼ਾਹ ਦੀ ਮੰਗ ਨਹੀਂ ਸੀ ਕੀਤੀ। ਬਾਕੀ ਮਾਸਟਰ ਕਈ ਵਾਰ ਤਰੱਕੀਆਂ ਵਾਸਤੇ ਆਖਦੇ ਸਨ ਤਾਂ ਹੈਡ ਮਾਸਟਰ ਉਨ੍ਹਾਂ ਨਾਲ ਸਹਿਮਤ ਨਹੀਂ ਸੀ ਹੁੰਦਾ, ਜਿਸ ਕਰ ਕੇ ਕਮੇਟੀ ਜਵਾਬ ਦੇਂਦੀ ਸੀ ਕਿ ਉਹ ਹੈਡ ਮਾਸਟਰ ਤੋਂ ਵਧ ਤਨਖ਼ਾਹ ਕਿਵੇਂ ਦੇ ਸਕਦੇ ਸਨ।

ਪਰ ਉਹ ਮਾਸਟਰ ਨਵਾਂ ਹੀ ਸੀ। ਬਾਕੀ ਮਾਸਟਰਾਂ ਵਾਂਗੂੰ ਉਸ ਦੀ ਤਨਖ਼ਾਹ ਵੀ ਥੋੜੀ ਹੀ ਸੀ, ਪਰ ਬਾਕੀਆਂ ਵਾਂਗੂ ਉਸ ਦੇ ਕਪੜੇ ਪਾਟੇ ਹੋਏ ਤੇ ਮੈਲੇ ਨਹੀਂ ਸਨ ਹੁੰਦੇ। ਖਦਰ ਨਾਲ ਉਸ ਨੂੰ ਖਾਸ ਪਿਆਰ ਸੀ, ਤੇ ਪੈਰੀਂ ਸਦਾ ਹੀ ਮੋਟੀ ਧੌੜੀ ਦੀ ਜੁਤੀ ਹੁੰਦੀ ਸੀ। ਉਹ ਇੰਨੇ ਸਾਦੇ ਕਪੜਿਆਂ ਵਿਚ ਬਹੁਤ ਸੋਹਣਾ ਲਗਦਾ ਸੀ। ਉਸ ਦੀਆਂ, ਸੰਘਣੇ ਭਰਵੱਟਿਆਂ ਥਲੇ, ਸਾਫ ਚਮਕਦੀਆਂ ਭੂਰੀਆਂ ਅਖਾਂ 'ਚੋਂ ਸਿਆਣਪ ਦੀ ਭਾਅ ਨਜ਼ਰ ਆਉਂਦੀ ਸੀ। ਚੌੜੇ ਮੱਥੇ ਥਲੇ ਨਿੱਕਾ ਜਿਹਾ ਉਭਰਵਾਂ ਨੱਕ ਬੜਾ

ਚੰਗਾ ਲਗਦਾ ਸੀ। ਜਦ ਉਹ ਪਹਿਲੀ ਵਾਰ ਸਾਡੀ ਜਮਾਤ ਵਿਚ ਆਇਆ ਸੀ, ਮੈਨੂੰ ਇਉਂ ਜਾਪਿਆ ਸੀ ਮੈਂ ਅਪਣੀ ਸਕੂਲ ਦੀ ਦਸਾਂ ਸਾਲਾਂ ਦੀ ਜ਼ਿੰਦਗੀ ਵਿਚ ਪਹਿਲੀ ਵਾਰ ਹੀ ਮਾਸਟਰ ਵੇਖਿਆ ਸੀ। ਅਤੇ ਮੈਨੂੰ ਉਸ ਵੇਲੇ ਹੈਡ ਮਾਸਟਰ ਦੀਆਂ ਬੁਝੀਆਂ ਹੋਈਆਂ ਅੱਖਾਂ ਵਿਚੋਂ ਗੁਲਾਮੀ ਤੇ ਡਰ ਦੇ ਵਿਰੋਲੇ ਉਠਦੇ ਦਿਸੇ ਸਨ ਤੇ ਸੈਕੰਡ ਮਾਸਟਰ ਦੇ ਹੇਠਲੇ ਬੁਲ੍ਹ ਦੇ ਥਲੇ ਸਜੇ ਪਾਸੇ ਦਾ ਮਹੁਕਾ ਗੁਸੇ ਵਿਚ ਫੜਕਦਾ ਜਾਪਿਆ ਸੀ, ਤਦੋਂ ਉਸਦੇ ਛੁੱਟੇ ਹੋਏ ਹੱਥ ਵਿਚ ਫੜੇ ਵਾਂਸ ਦੇ ਡੰਡੇ ਦਾ ਖ਼ਿਆਲ ਕਰਕੇ ਮੈਨੂੰ ਝੁਣ ਝੁਣੀ ਆ ਗਈ ਸੀ।

"ਲਿਵਤਾਰ ਤੂੰ ਅਜੇ ਇੰਨਾ ਨਾ ਸੋਚਿਆ ਕਰ, ਇਹ ਤੇਰਾ ਬੇ-ਫਿਕਰ ਰਹਿਣ ਦਾ ਸਮਾਂ ਹੈ।" ਇਕ ਵਾਰ ਉਸ ਨੇ ਸਾਨੂੰ ਪੜ੍ਹਾਉਂਦਿਆਂ ਪੜ੍ਹਾਉਂਦਿਆਂ ਇਕ ਦਮ ਰੁਕ ਕੇ ਮੈਨੂੰ ਆਖਿਆ ਸੀ।

ਜਿਵੇਂ ਕੋਈ ਮੁੰਡਾ ਸ਼ਰਾਰਤ ਕਰਦਾ ਸਿਰੋਂ ਹੀ ਫੜਿਆ ਜਾਂਦਾ ਹੈ, ਮੈਂ ਤ੍ਰਬੱਕ ਗਿਆ ਸਾਂ ਤੇ ਸੁਭਾਵਕ ਹੀ ਆਪਣੀ ਥਾਂ ਉਤੇ ਖਲੋ ਗਿਆ ਸਾਂ। ਮੈਨੂੰ ਕੋਈ ਜਵਾਬ ਨਹੀਂ ਔਹੁੜਿਆ ਸੀ ਤੇ ਦੋਸ਼ੀਆਂ ਵਾਂਗੂੰ ਸਿਰ ਸੁਟੀ ਖੜਾ ਸਾਂ।

"ਖੈਰ ਇਹ ਤੁਹਾਡੇ ਵਸ ਦੀ ਗਲ ਨਹੀਂ,–ਪਰ ਤੂੰ ਬੈਠ ਜਾਹ ਖਲੋ ਕਿਉਂ ਗਿਆ ?" ਇਹ ਆਖ ਕੇ ਮਾਸਟਰ ਨੇ ਕਿਤਾਬ ਬੰਦ ਕਰਕੇ ਮੇਜ਼ ਉਤੇ ਰਖ ਦਿਤੀ ਤੇ ਬਾਕੀ ਸਾਰੀ ਟੱਲੀ ਸਾਨੂੰ ਸੱਚ ਉਤੇ ਪਹਿਲਾ ਲੈਕਚਰ ਦਿਤਾ ਸੀ, ਜਿਸ ਵਿਚੋਂ ਕੁਝ ਗਲਾਂ ਮੈਨੂੰ ਅਜੇ ਵੀ ਯਾਦ ਹਨ। ਭਾਵੇਂ ਬਹੁਤ ਸਮਾਂ ਬੀਤ ਚੁਕਾ ਹੈ, ਪਰ ਮੇਰੀਆਂ ਅੱਖਾਂ ਸਾਹਮਣੇ ਅਜੇ ਵੀ ਮਾਸਟਰ ਉਵੇਂ ਹੀ

ਸਾਨੂੰ ਐਲਿਜ਼ਬੈਥ ਤੇ ਚੰਦਰ ਗੁਪਤ ਦੇ ਸੁਨਹਿਰੀ ਜ਼ਮਾਨਿਆਂ ਵਿਚੋਂ ਅਜ਼ਾਦ ਕਰਾਉਂਦਾ ਤੇ ਸਾਡੇ ਗ਼ਰੀਬ ਪਾਟੀਆਂ ਲੀਰਾਂ ਵਿਚ ਭੁਖੇ ਕਰੋੜਾਂ ਵਿਦਿਆ ਨੂੰ ਤਰਸਦੇ ਵੀਰਾਂ ਦੀ ਯਾਦ ਦਵਾਉਂਦਾ ਨਜ਼ਰ ਆ ਜਾਂਦਾ ਹੈ।

"ਇਕ ਹਿੰਦੁਸਤਾਨੀ ਦੀ ਔਸਤ ਉਮਰ ਸਤਾਈ ਸਾਲ ਹੈ ਤੇ ਰੋਜ਼ਾਨਾ ਔਸਤ ਆਮਦਨ ਸੱਤ ਪੈਸੇ ਹੈ।" ਉਹ ਬੜੇ ਧਿਆਨ ਨਾਲ ਗੰਭੀਰ ਹੋ ਕੇ ਸਾਨੂੰ ਸਮਝਾ ਰਿਹਾ ਸੀ, "ਗ਼ਰੀਬੀ ਕਰਕੇ ਹੀ ਅਨਪੜ੍ਹਤਾ ਹੈ ਜੋ ਰੋਗਾਂ ਦਾ ਕਾਰਨ ਹੈ, ਗ਼ਰੀਬ ਹਿੰਦੁਸਤਾਨੀ ਬੱਚਾ ਫ਼ਿਕਰਾਂ ਵਿਚ ਹੀ ਜੰਮਦਾ ਹੈ, ਤੇ ਫ਼ਿਕਰਾਂ ਵਿਚ ਹੀ ਜੀਵਨ ਬਿਤਾ ਕੇ ਫ਼ਿਕਰਾਂ ਵਿਚ ਹੀ ਮਰ ਜਾਂਦਾ ਹੈ। ਖ਼ੈਰ, ਮੈਂ ਉਨ੍ਹਾਂ ਦਸ ਫ਼ੀ ਸਦੀ ਅਮੀਰਾਂ ਦੀ ਗਲ ਨਹੀਂ ਕਰ ਰਿਹਾ,"–ਤੇ ਮਾਸਟਰ ਨੇ ਇਕੋ ਨਜ਼ਰ ਨਾਲ ਹੀ ਗੁਰਸ਼ਰਨ, ਦਲਜੀਤ ਤੇ ਪ੍ਰਮਿੰਦ੍ਰ ਦੇ ਚਿਹਰਿਆਂ ਤੋਂ ਕੁਝ ਪੜ੍ਹਿਆ ਤੇ ਮੁਸਕ੍ਰਾ ਦਿਤਾ ਸੀ। ਇਹ ਤਿੰਨੇ ਚਾਚੇ ਭਤੀਜੇ ਯੂ: ਪੀ: ਦੇ ਮਿਲਾਂ ਵਾਲਿਆਂ ਦੇ ਪੁੱਤਰ ਸਨ, ਤੇ ਜਦੋਂ ਮਾਸਟਰ ਦੀਆਂ ਨਜ਼ਰਾਂ ਉਨ੍ਹਾਂ ਨਾਲ ਮਿਲੀਆਂ ਸਨ, ਮੈਨੂੰ ਚੰਗੀ ਤਰ੍ਹਾਂ ਯਾਦ ਹੈ, ਉਹ ਸ਼ਰਮਾ ਗਏ ਸਨ ਤੇ ਨਜ਼ਰਾਂ ਨੀਵੀਆਂ ਕਰ ਲਈਆਂ ਸਨ। "–ਮੈਂ ਨੱਬੇ ਫ਼ੀ ਸਦੀ ਗ਼ਰੀਬਾਂ ਦੀ ਗਲ ਦਸ ਰਿਹਾ ਹਾਂ।"

ਇਸ ਦਸਵੀਂ ਜਮਾਤ ਵਿਚ ਤੁਸੀਂ ਚਾਲ੍ਹੀ ਮੁੰਡੇ ਬੈਠੇ ਹੋ ਫ਼ਰਜ਼ ਕਰ ਲਉ ਤੁਸੀਂ ਸਭ ਪਾਸ ਹੋ ਜਾਵੋ ਤਾਂ ਕੀ ਤੁਸੀਂ ਸਾਰੇ ਹੀ ਕਾਲਜ ਵਿਚ ਦਾਖ਼ਲ ਹੋ ਸਕੋਗੇ ? ਨਹੀਂ।– ਸਿਰਫ ਚਾਰ ਜਾਂ ਪੰਜ ਹੀ ਅਗੇ ਪੜ੍ਹ ਸਕੋਗੇ। ਤੁਹਾਨੂੰ ਯਾਦ ਹੋਵੇਗਾ, ਜਦੋਂ

ਤੁਸੀਂ ਇਸ ਸਕੂਲ ਵਿਚ ਪੰਜਵੀਂ ਜਮਾਤ ਵਿਚ ਦਾਖ਼ਲ ਹੋਏ ਸੀ, ਤੁਸੀਂ ਜ਼ਰੂਰ ਉਦੋਂ ਡੇਢ ਸੌ ਦੇ ਕਰੀਬ ਹੋਵੋਗੇ ਪਰ ਅਜ ਇਸ ਦਸਵੀਂ ਜਮਾਤ ਵਿਚ ਸਿਰਫ਼ ਚਾਲ੍ਹੀ ਹੀ ਰਹਿ ਗਏ ਹੋ। ਛੇ ਸਾਲਾਂ ਵਿਚ ਇਕ ਸੌ ਦਸ ਮੁੰਡੇ ਪੜ੍ਹਾਈ ਛੱਡ ਚੁਕੇ ਹਨ ਇਸ ਵਾਸਤੇ ਨਹੀਂ ਕਿ ਉਹ ਨਾਲਾਇਕ ਸਨ ਸਗੋਂ, ਉਹ ਫ਼ੀਸਾਂ ਤੇ ਪੜ੍ਹਾਈ ਦੇ ਖਰਚ ਨਹੀਂ ਸਨ ਦੇ ਸਕਦੇ, ਘਰ ਦੀ ਰੋਟੀ ਨਹੀਂ ਸੀ ਤੁਰ ਸਕਦੀ, ਜਿਸ ਕਰਕੇ ਮਜਬੂਰਨ ਉਹਨਾਂ ਨੂੰ ਸਕੂਲ ਛਡਕੇ ਛੋਟੀ ਉਮਰ ਵਿਚ ਹੀ ਧੇਲੀ ਦਿਹਾੜੀ ਤੇ ਕਿਤੇ ਕੰਮ ਕਰਨਾ ਪਿਆ। ਇਹ ਤਾਂ ਤੁਹਾਡੀ ਜਮਾਤ ਦੇ ਸਾਥੀਆਂ ਦੀ ਗਲ ਹੈ ਪਰ ਹਰ ਸਾਲ ਇਕ ਦਸਵੀਂ ਜਮਾਤ ਜਾਂਦੀ ਹੈ ਤੇ ਪੰਜਵੀਂ ਜਮਾਤ ਆਉਂਦੀ ਹੈ ਇਸ ਲਈ ਇਸ ਦਾ ਇਹ ਭਾਵ ਹੋਇਆ ਕਿ ਹਰ ਸਾਲ ਇਕ ਸਕੂਲ ਵਿਚੋਂ ਇਕ ਸੌ ਦਸ ਵਿਦਿਆਰਥੀ ਦਸਵੀਂ ਪਾਸ ਕਰਾਏ ਬਿਨਾਂ ਹੀ ਕਢ ਦਿਤੇ ਜਾਂਦੇ ਹਨ, ਅਤੇ ਸਾਡੇ ਦੇਸ਼ ਵਿਚ ਅਨੇਕਾਂ ਹੋਰ ਵੀ ਸਕੂਲ ਹਨ,"—— ——ਮਾਸਟਰ ਦੀਆਂ ਗਿਣੀਆਂ ਮਿਥੀਆਂ ਗਲਾਂ ਮੇਰਾ ਮਨ ਰੋਸ਼ਨ ਕਰ ਰਹੀਆਂ ਸਨ, ਅਤੇ ਇਸ ਚਾਨਣੇ ਵਿਚ ਮੈਂ ਕਰੋੜਾਂ ਆਪਣੀ ਉਮਰ ਦੇ ਸਾਥੀ ਭੁਖ ਨਾਲ ਵਿਲਕ ਰਹੇ, ਸੀਤਾਂ ਤੇ ਲੋਆਂ ਨਾਲ ਝੁਲਸੇ ਹੋਏ ਹਡੀਆਂ ਦੇ ਖੜਕਦੇ ਪਿੰਜਰ ਸਹਿਮੇਂ ਹੋਏ ਵਗਾਂ ਵਾਂਗੂ ਕੁਰਲਾਂਦੇ ਆਪਣੇ ਸਾਹਮਣੇ ਦੌੜਦੇ ਵੇਖੇ। ਅਤੇ ਮੈਨੂੰ ਜਾਪਿਆ ਕਿ ਕੋਹ ਹਿਮਾਲੀਆ ਇਕ ਵਡਾ ਸਾਰਾ ਆਤਸ਼ ਫ਼ਸ਼ਾਂ ਬਣ ਗਿਆ ਸੀ ਜਿਸ ਦੇ ਮੂੰਹ ਵਿਚੋਂ ਜਵਾਲਾ ਦੇ ਫੁੰਕਾਰੇ ਹਿੰਦੁਸਤਾਨ ਦੀ ਧਰਤੀ ਤੇ ਲਹੂ ਰੰਗਾ ਚਾਨਣ ਖਲੇਰ ਰਹੇ ਸਨ, ਝੀਲ

ਮਾਨਸਰੋਵਰ ਉਬਲਦੇ ਹੋਏ ਲਹੂ ਦੀ ਇਕ ਵਡੀ ਸਾਰੀ ਕੜਾਹੀ ਹੋ ਗਈ ਸੀ ਜਿਸ ਵਿਚੋਂ ਪੰਜ ਦਰਿਆ, ਗੰਗਾ ਮਾਈ ਤੇ ਬ੍ਰਹਮ ਪੁਤਰ ਖ਼ੂਨ ਦੇ ਭਰੇ ਹੋਏ ਹੜ੍ਹ ਆ ਰਹੇ ਸਨ। ਹਿੰਦ ਮਹਾਂਸਾਗਰ ਮਿੱਝ ਤੇ ਲਹੂ ਦਾ ਚਿੱਕੜ ਹੀ ਹੋਕੇ ਰਹਿ ਗਿਆ ਸੀ, ਜਿਸ ਤੋਂ ਲਾਲ ਹਨੇਰੀ ਬਣ ਬਣ ਕੇ ਹਿੰਦੁਸਤਾਨ ਵਲ ਉਡਦੀ ਆ ਰਹੀ ਸੀ; ਪਰ ਇਸ ਕਿਆਮਤ ਵਿਰੁਧ ਠਾਠਾਂ ਮਾਰਦਾ ਅਣਗਿਣਤ ਲੋਕਾਂ ਦਾ ਹੜ੍ਹ ਵਧਦਾ ਹੀ ਜਾਂਦਾ ਸੀ, ਵਧਦਾ ਹੀ ਜਾਂਦਾ ਸੀ—ਫੈਸਲੇ ਦੀ ਘੜੀ ਆ ਪਹੁੰਚੀ ਸੀ।

"ਅਤੇ ਇਹੀ ਕਾਰਨ ਹੈ ਸਾਡੇ ਦੇਸ਼ ਵਿਚ ਸਿਰਫ ਦਸ ਫ਼ੀ ਸਦੀ ਪੜ੍ਹੇ ਬੰਦੇ ਹਨ।" ਇਕ ਵਾਰੀ ਫਿਰ ਮਾਸਟਰ ਦੀ ਟੁੰਬਵੀਂ ਅਵਾਜ਼ ਨੇ ਮੇਰਾ ਧਿਆਨ ਖਿਚਿਆ।

"ਪਰ ਮਾਸਟਰ ਜੀ ਧਾਰਮਕ ਵਾਲੇ ਗਿਆਨੀ ਜੀ ਦਸਦੇ ਹਨ ਇਹ ਕਿਸਮਤ ਦਾ ਫਲ ਹੁੰਦਾ ਹੈ ਕੋਈ ਅਮੀਰ ਹੈ ਤੇ ਕੋਈ ਗਰੀਬ ਹੈ ਸਾਨੂੰ ਵਾਹਿਗੁਰੂ ਦੀ ਰਜ਼ਾ ਵਿਚ ਰਾਜ਼ੀ ਰਹਿਣਾ ਚਾਹੀਦਾ ਹੈ ਕਿਸੇ ਦੀ ਚੋਪੜੀ ਵੇਖ ਕੇ ਆਪਣਾ ਜੀਅ ਨਹੀਂ ਤਰਸਾਉਣਾ ਚਾਹੀਦਾ।" ਦਲਜੀਤ ਨੇ ਮਾਸਟਰ ਦੀ ਗਲ ਟੋਕਦਿਆਂ ਇਹ ਇਕੋ ਸਾਹ ਸਭ ਕੁਝ ਆਖ ਦਿਤਾ ਸੀ ਤੇ ਹਫਿਆ ਹੋਇਆ ਇਕ ਦਮ ਆਪਣੀ ਥਾਂ ਤੇ ਬੈਠ ਗਿਆ ਸੀ। ਭਾਵੇਂ ਉਦੋਂ ਮੈਨੂੰ ਇਸ ਸਵਾਲ ਦਾ ਕੋਈ ਜਵਾਬ ਨਹੀਂ ਸੀ ਅਹੁੜਿਆ ਪਰ ਮੈਂ ਦਲਜੀਤ ਨੂੰ ਘਿਰਣਾ ਭਰੀਆਂ ਅੱਖਾਂ ਨਾਲ ਵੇਖਿਆ ਸੀ ਤੇ ਫਿਰ ਛੇਤੀ ਹੀ ਮੇਰਾ ਧਿਆਨ ਮਾਸਟਰ ਦੇ ਚਮਕਦੇ ਚਿਹਰੇ ਵਲ ਪਿਆ ਜਿਸ ਨਾਲ ਮੇਰਾ ਹੌਂਸਲਾ ਹੋਰ ਵੀ

ਵਧ ਗਿਆ ਸੀ।

"ਠੀਕ ਹੈ ਦਲਜੀਤ ਤੇਰਾ ਸਵਾਲ ਜਾਇਜ਼ ਹੈ ਪਰ ਵੇਖਣਾ ਇਹ ਹੈ ਕਿਸਮਤ ਬਣਾਉਂਦਾ ਕੌਣ ਹੈ ?" ਮਾਸਟਰ ਨੇ ਦਲਜੀਤ ਦੇ ਚਿਹਰੇ ਉਤੇ ਡੂੰਘੀਆਂ ਨਜ਼ਰਾਂ ਸੁਟਦਿਆਂ ਆਖਿਆ ਤੇ ਮੈਂ ਜੇਤੂਆਂ ਵਾਲੀ ਸ਼ਾਨ ਨਾਲ ਉਸ ਵਲ ਵੇਖਿਆ ਉਸਨੇ ਧਿਆਨ ਥਲੇ ਸੁਟਿਆ ਹੋਇਆ ਸੀ ਜਿਵੇਂ ਕੋਈ ਦੋਸ਼ੀ ਸਾਥੀਆਂ ਸਾਹਮਣੇ ਆਪਣੇ ਜੁਰਮ ਦਾ ਇਕਬਾਲ ਕਰਨੋ ਸ਼ਰਮਾ ਜਾਂਦਾ ਹੈ, ਅਤੇ ਮੈਂ ਮਹਿਸੂਸ ਕਰ ਰਿਹਾ ਸਾਂ ਮਾਸਟਰ ਦੀ ਆਵਾਜ਼ ਮੇਰੀ ਆਪਣੀ ਆਵਾਜ਼ ਹੁੰਦੀ ਜਾ ਰਹੀ ਸੀ।

'ਤੁਸੀਂ ਕਿਸੇ ਰਬ ਨੂੰ ਕਿਸਮਤ ਘਾੜਾ ਮੰਨਦੇ ਹੋਵੋਗੇ। ਜੇ ਤੁਹਾਡਾ ਇਹ ਵਿਸ਼ਵਾਸ਼ ਮੰਨ ਲਿਆ ਜਾਏ ਤਾਂ ਇਹ ਵਿਸ਼ਵਾਸ਼ ਹੀ ਆਪਣੇ ਆਪ ਵਿਚ ਕਾਇਮ ਨਹੀਂ, ਖੋਖਲਾ ਹੈ, ਥੋਥਾ ਹੈ।' ਮਾਸਟਰ ਨੇ ਦਸਿਆ ਸੀ, 'ਤੁਹਾਡਾ ਰਬ ਹਵਾ ਬਰਾਬਰ ਦੀ ਵੰਡ ਸਕਦਾ ਹੈ ਪਾਣੀ ਬਰਾਬਰ ਵੰਡ ਸਕਦਾ ਹੈ ਗਰੀਬ ਤੇ ਅਮੀਰ ਦੇ ਘਰ ਦਾ ਧੂੰਆਂ ਇਕੋ ਅਕਾਸ਼ ਵਿਚ ਸਮੋ ਸਕਦਾ ਹੈ ਤੇ ਫਿਰ ਪਤਾ ਨਹੀਂ ਕਣਕ ਦੇ ਦਾਣੇ ਵੰਡਣ ਲਗਿਆਂ ਉਹ ਇਹ ਸਾਂਝੀਵਾਲਤਾ ਦਾ ਅਸੂਲ ਕਿਉਂ ਭੁਲ ਗਿਆ ? ਜੇ ਉਹ ਖੁਦਾ ਇਕ ਹੈ ਤੇ ਸਚਾ ਹੈ ਤੇ ਨਿਰਵੈਰ ਹੈ ਉਹ ਕਿਸੇ ਦਾ ਦੋਖੀ ਨਹੀਂ ਤਾਂ ਉਹ ਕਦੀ ਵੀ ਇਹ ਵਿਤਕਰੇ ਨਹੀਂ ਪਾ ਸਕਦਾ, ਉਸ ਦਾ ਕਾਨੂੰਨ ਇਕ ਹੋਣਾ ਚਾਹੀਦਾ ਹੈ ਤੇ ਸਚਾ। ਕਿਸਮਤ ਘੜਨ ਵਾਲਾ ਸਰਮਾਏਦਾਰ ਹੀ ਹੈ ਜੋ ਆਪਣੇ ਲਾਭ ਵਾਸਤੇ ਕਾਨੂੰਨ ਤੇ ਅਸੂਲ ਅਤੇ ਫਲਾਸਫੀਆਂ ਘੜਦਾ ਹੈ। ਦਲਜੀਤ ! ਕੀ ਤੂੰ ਦਸ ਸਕਦਾ ਹੈਂ ਤੂੰ ਮਿਲ ਓਨਰ

ਦੇ ਘਰ ਕਿਉਂ ਜੰਮ ਪਿਆ ਤੇ ਲਿਵਤਾਰ ਇਕ ਗਰੀਬ ਪਿਉ ਦਾ ਪੁਤਰ ਕਿਉਂ ਹੈ ?"

ਇਸ ਸਵਾਲ ਨਾਲ ਦਲਜੀਤ ਜਿਵੇਂ ਚੱਕਰਾ ਗਿਆ ਸੀ ਪਰ ਮੇਰਾ ਦਿਲ ਜ਼ੋਰ ਜ਼ੋਰ ਨਾਲ ਧੜਕ ਰਿਹਾ ਸੀ ਅਤੇ ਮੈਂ ਡਰਦਾ ਸਾਂ ਕਿਤੇ ਦੂਰ ਖਲੋਤਾ ਮਾਸਟਰ ਇਸ ਦੀ ਅਵਾਜ਼ ਨਾ ਸੁਣ ਲਵੇ ਤੇ ਪਤਾ ਨਹੀਂ ਫਿਰ ਉਹ ਮੇਰੀ ਬਾਬਤ ਕੀ ਖਿਆਲ ਕਰੇ।

"ਨਹੀਂ ! ਪਰ ਸ਼ਾਇਦ ਤੂੰ ਇਹ ਵੀ ਕਿਸਮਤ ਜਾਂ ਕਰਮਾਂ ਦਾ ਹੀ ਫਲ ਦਸ ਸਕੇਗਾ। ਪਰ ਕੀ ਕੋਈ ਦਸ ਸਕਦਾ ਹੈ ਪਹਿਲੇ ਮਨੁੱਖ ਵਿਚ ਪਹਿਲਾ ਕਰਮ ਕਿਥੋਂ ਆਇਆ ਸੀ ? ਪਰ ਕਰਮਾਂ ਦਾ ਝਗੜਾ ਉਦੋਂ ਹੀ ਸ਼ੁਰੂ ਹੁੰਦਾ ਹੈ ਜਦ ਮਨੁਖ ਭਾਈਚਾਰੇ ਵਿਚ ਰਹਿੰਦਾ ਹੈ। ਇਕ ਇਕਲਾ ਮਨੁਖ ਕੀ ਕਰਮ ਕਰ ਸਕਦਾ ਹੈ ਜਦ ਸਾਨੂੰ ਆਪਣੇ ਸਾਥੀਆਂ ਨਾਲ ਵਰਤਣਾ ਪੈਂਦਾ ਹੈ ਤਾਂ ਹੀ ਸਾਡੇ ਅਮਲਾਂ ਦਾ ਲੇਖਾ ਸ਼ੁਰੂ ਹੁੰਦਾ ਹੈ। ਅਸੀਂ ਭਾਈਚਾਰਕ ਜਾਨਵਰ ਹਾਂ, ਸਾਡੇ ਵਿਚੋਂ ਇਕ ਦਾ ਵੀ ਅਮਲ ਸਮੁਚੇ ਭਾਈਚਾਰੇ ਤੇ ਅਸਰ ਰਖਦਾ ਹੈ। ਇਸ ਵਾਸਤੇ ਜੇ ਸੁਸਾਇਟੀ ਦਾ ਇਕ ਆਦਮੀ ਲਾਲਚੀ ਹੋ ਜਾਏ, ਹਿਰਸੀ ਖੁਦਗਰਜ਼ ਤੇ ਧੋਖੇਬਾਜ਼ ਹੋ ਜਾਏ ਉਸਦਾ ਅਸਰ ਸਾਰੀ ਸੁਸਾਇਟੀ ਤੇ ਪਏ ਬਿਨਾ ਨਹੀਂ ਰਹਿ ਸਕਦਾ

"ਇਹ ਤਾਂ ਬੜੀ ਸਿੱਧੀ ਜਿਹੀ ਗਲ ਹੈ। ਫਰਜ਼ ਕਰੋ ਤੁਹਾਡੀ ਜਮਾਤ ਇਕ ਵਡਾ ਸਾਰਾ ਟੱਬਰ ਹੈ ਇਸ ਟੱਬਰ ਦਾ ਹਰ ਇਕ ਹਿਸੇਦਾਰ ਆਪਣੇ ਜ਼ਿੰਮੇ ਦਾ ਕੰਮ ਕਰਦਾ ਹੈ। ਸਾਰੇ ਕੰਮ ਘਰ ਵਿਚ ਰਹਿ ਕੇ ਹੀ ਤਾਂ ਨਹੀਂ ਹੋ ਸਕਦੇ ਘਰੋਂ ਬਾਹਰ ਵੀ

ਜਾਣਾ ਪੈਂਦਾ ਹੈ, ਇਸ ਵਾਸਤੇ ਘਰ ਦੀ ਰਾਖੀ ਕਰਨਾ ਜ਼ਰੂਰ ਇਕ ਦੀ ਡਿਉਟੀ ਹੋਵੇਗਾ। ਨਾਲੇ ਇਡੇ ਵਡੇ ਟਬਰ ਦੇ ਕੰਮ ਵੀ ਜ਼ਿਆਦਾ ਹੋ ਜਾਂਦੇ ਹਨ ਹਰ ਇਕ ਨੂੰ ਹਮੇਸ਼ਾ ਹੀ ਆਪਣਾ ਕੰਮ ਚੇਤੇ ਨਹੀਂ ਰਹਿ ਸਕਦਾ ਇਸ ਵਾਸਤੇ ਜ਼ਰੂਰੀ ਹੈ ਇਕ ਸਭ ਤੋਂ ਸਿਆਣਾ ਬੰਦਾ ਚੁਣਕੇ ਉਸ ਦੇ ਜ਼ਿਮੇ ਬਾਕੀਆਂ ਨੂੰ ਉਨ੍ਹਾਂ ਦੇ ਕੰਮ ਯਾਦ ਕਰਾਉਣ ਦਾ ਕੰਮ ਹੋਵੇ। ਤੇ ਉਸ ਸਿਆਣੇ ਨੂੰ ਅਸੀ ਸਰਦਾਰ ਆਖ ਸਕਦੇ ਹਾਂ। ਪਰ ਜੇ ਸਰਦਾਰ ਲਾਲਚੀ ਹੋ ਜਾਏ ਹੈਂਕੜ ਬਾਜ਼ ਹੋ ਜਾਏ ਆਪਣੀ ਸਰਦਾਰੀ ਦੇ ਰੋਅਬ ਵਿਚ ਬਾਕੀਆਂ ਦਾ ਥੋੜਾ ਥੋੜਾ ਹਿਸਾ ਹੜਪ ਕਰਨ ਲਗ ਜਾਏ ਤਾਂ ਜ਼ਰੂਰੀ ਗਲ ਹੈ ਬਾਕੀਆਂ ਨੂੰ ਉਨ੍ਹਾਂ ਦੀ ਲੋੜ ਤੋਂ ਘਟ ਮਿਲਣ ਲਗ ਜਾਇਗਾ। ਇਹ ਤਾਂ ਠੀਕ ਹੈ ਕਿ ਉਹ ਸਰਦਾਰ ਉਨਾਂ ਹੀ ਖਾਏਗਾ ਤੇ ਪਹਿਨੇਗਾ ਜਿੰਨਾਂ ਬਾਕੀ ਖਾ ਪਹਿਨ ਸਕਦੇ ਹਨ ਤੇ ਇਸ ਤੋਂ ਵਧ ਜੇਹੜੀ ਉਹ ਲੁਟ ਘਸੁਟ ਕਰੇਗਾ ਉਹ ਬੇ-ਅਰਥ ਹੀ ਜਾਏਗੀ ਅਤੇ ਉਸ ਨਾਲ ਉਸਦੀ ਕੇਵਲ ਹਿਰਸ ਹੀ ਪੂਰੀ ਹੋਵੇਗੀ ਪਰ, ਇਸਦਾ ਅਸਰ ਬਾਕੀਆਂ ਉਤੇ ਜ਼ਰੂਰ ਹੋਵੇਗਾ, ਦੂਜਿਆਂ ਨੂੰ ਘਟ ਖਾਣ ਨੂੰ ਮਿਲੇਗਾ ਤੇ ਘਟ ਪਾਣ ਨੂੰ। ਤੇ ਇਸ ਹਾਲਤ ਵਿਚ ਸਿਰਫ ਇਕ ਹੀ ਇਲਾਜ ਬਾਕੀ ਰਹਿ ਜਾਂਦਾ ਹੈ—ਉਸ ਸਰਦਾਰ ਤੋਂ ਉਸਦੀ ਸਰਦਾਰੀ ਖੋਹ ਲਈ ਜਾਏ। ਤੁਸਾਂ ਆਪ ਹੀ ਸਾਰਿਆਂ ਰਲਕੇ ਉਸ ਨੂੰ ਵਡਿਆਇਆ ਹੋਵੇਗਾ ਪਰ ਜਦੋਂ ਉਹ ਇਸਦੇ ਕਾਬਲ ਨਹੀਂ ਰਹੇਗਾ ਤੁਸੀਂ ਹੀ ਉਸਨੂੰ ਥਲੇ ਲਾਹ ਸਕੋਗੇ।"

"ਸਰਕਾਰ ਨੂੰ ਵੀ ਇਦਾਂ ਹੀ ਅਸੀਂ ਸਮਝ ਸਕਦੇ ਹਾਂ। ਜਨਤਾ ਸਰਕਾਰ ਨੂੰ ਆਪ ਹੀ ਬਣਾਉਂਦੀ ਹੈ, ਤੇ ਕਿਸੇ ਦੇਸ਼ ਦੀ

ਉਦਾਂ ਦੀ ਕਿਸਮਤ ਬਣਾਉਂਦੀ ਹੈ। ਚੰਗੀ ਸਰਕਾਰ ਚੰਗੀਆਂ ਕਿਸਮਤਾਂ ਬਣਾਂਦੀ ਹੈ ਭੈੜੀ ਸਰਕਾਰ ਭੈੜੀਆਂ। ਤੇ ਭੈੜੀ ਸਰਕਾਰ ਨੂੰ ਬੰਦੇ ਹੀ ਬਦਲ ਸਕਦੇ ਹਨ। ਸਰਕਾਰ ਲੋਕਾਂ ਦੀ ਵਾੜ ਹੁੰਦੀ ਹੈ, ਲੋਕਾਂ ਦੇ ਆਪਣੀ ਹਥੀਂ ਲਾਈ, ਪਰ ਜੇ ਵਾੜ ਅੰਦਰ ਖੇਤੀ ਨੂੰ ਹੀ ਖਾਣ ਲਗ ਜਾਏ—ਉਸ 'ਸਰਦਾਰ' ਵਾਂਗੂ—ਤਾਂ ਲੋਕ ਹੀ ਉਸ ਚੰਦਰੀ ਵਾੜ ਨੂੰ ਪੁਟ ਕੇ ਨਵੀਂ ਵਾੜ ਲਾਉਂਦੇ ਹਨ।

ਪਤਾ ਨਹੀਂ ਕੇਹੜੇ ਵੇਲੇ ਪੀਰੀਅਡ ਵਜ ਗਿਆ ਮੈਂ ਆਪਣੇ ਖਿਆਲਾਂ ਵਿਚ ਹੀ ਗੁੰਮ ਸਾਂ ਤੇ ਮੇਰਾ ਧਿਆਨ ਉਦੋਂ ਟੁਟਿਆ ਜਦ ਸੈਕੰਡ ਮਾਸਟਰ ਨੇ ਮੁੰਡਿਆਂ ਦਾ ਰੌਲਾ ਹਟਾਉਣ ਵਾਸਤੇ ਆਪਣਾ ਬੈਂਤ ਜ਼ੋਰ ਨਾਲ ਮੇਜ਼ ਤੇ ਦੋ ਤਿੰਨ ਵਾਰੀਂ ਮਾਰਿਆ ਤੇ ਪਾਟੇ ਹੋਏ ਬਿੰਡੇ ਵਿਚੋਂ ਨਿਕਲੀ ਭੜਾਂਦੀ ਜਿਹੀ ਅਵਾਜ਼ ਨਾਲ, ਟਾਹਰਿਆ—ਖ਼ਾਮੋਸ਼।

ਨਵੇਂ ਮਾਸਟਰ ਦੇ ਆਉਣ ਨਾਲ ਮੈਨੂੰ ਆਪਣੀਆਂ ਸਾਰੀਆਂ ਮੁਸ਼ਕਲਾਂ ਭੁਲ ਗਈਆਂ ਸਨ। ਅਗੇ ਕਈ ਵਾਰੀ ਜਦੋਂ ਮੈਂ ਸੈਕੰਡ ਮਾਸਟਰ ਦੇ ਸਵਾਲ ਨਹੀਂ ਸਨ ਕਢੇ ਹੁੰਦੇ ਮੈਨੂੰ ਮਾਰ ਤੋਂ ਡਰਦਿਆਂ ਕਈ ਊਲ ਜਲੂਲ ਬਹਾਨੇ ਬਣਾਉਣੇ ਪੈਂਦੇ ਸਨ,—ਮੈਨੂੰ ਜ਼ੁਕਾਮ ਹੋ ਗਿਆ ਸੀ, ਜੀ ਛੋਟੀ ਭੈਣ ਨੇ ਮੇਰਾ ਹਿਸਾਬ ਲੁਕਾ ਦਿਤਾ ਸੀ, ਜਾਂ ਕਲ ਸਾਰੀ ਰਾਤ ਸਾਡੀ ਬਿਜਲੀ ਨਹੀਂ ਸੀ ਆਈ। ਪਰ ਹੁਣ ਜਿਵੇਂ ਮੇਰੇ ਮਨ ਵਿਚ ਅਥਾਹ ਹੌਂਸਲਾ ਭਰਿਆ ਗਿਆ ਸੀ, ਫਿਰ ਮੈਂ ਕਦੀ ਵੀ ਫਜ਼ੂਲ ਬਹਾਨੇ ਨਹੀਂ ਸਾਂ ਬਣਾਉਂਦਾ ਤੇ ਹੁਣ ਮੈਨੂੰ ਸੈਕੰਡ ਮਸਾਟਰ ਤੋਂ ਮਾਰ ਵੀ ਘਟ ਹੀ ਪੈਂਦੀ ਸੀ। ਇਸ ਦਾ ਇਹ ਭਾਵ ਨਹੀਂ ਸੀ ਕਿ ਪਹਿਲਾਂ

ਮੈਂ ਸਵਾਲ ਨਹੀਂ ਸਾਂ ਕਢਦਾ ਤੇ ਹੁਣ ਕਢਦਾ ਸਾਂ, ਪਰ ਇਹ ਮੇਰੇ ਵਿਚ ਕਦੀ ਵੀ ਹੌਂਸਲਾ ਨਹੀਂ ਸੀ ਹੋਇਆ ਕਿ ਮੈਂ ਮੁਸ਼ਕਲ ਸਵਾਲ ਸੈਕੰਡ ਮਾਸਟਰ ਨੂੰ ਸਮਝਾਉਣ ਵਾਸਤੇ ਆਖਦਾ, ਅਤੇ ਕਿਸੇ ਡਰ ਹੇਠ ਦਬਿਆ ਹੀ ਬਹਾਨੇ ਬਣਾ ਕੇ ਔਖੇ ਸਵਾਲ ਨਾ ਕਢਣ ਕਰਕੇ ਮਾਰ ਖਾਣੀ ਪੈਂਦੀ ਸੀ। ਹੁਣ ਮੈਂ ਸੈਕੰਡ ਮਾਸਟਰ ਦੇ ਪੁਛਣ ਤੋਂ ਪਹਿਲਾਂ ਹੀ ਹਿਸਾਬ ਖੋਲ੍ਹ ਕੇ ਉਸ ਦੇ ਅਗੇ ਮੇਜ਼ ਤੇ ਰਖ ਦੇਂਦਾ ਤੇ ਕੋਈ ਮੁਸ਼ਕਲ ਸਵਾਲ ਸਮਝਾਉਣ ਵਾਸਤੇ ਆਖਦਾ, ਜੇਹੜਾ ਕਿ ਉਹ ਕਈ ਵਾਰੀ ਆਪ ਵੀ ਨਹੀਂ ਸੀ ਹਲ ਕਰ ਸਕਦਾ ਤੇ ਸਾਰਾ ਸਾਰਾ ਪੀਰੀਅਡ ਚਾਕਾਂ ਘਸਾ ਘਸਾ ਕੇ ਬੋਰਡ ਚਿੱਟਾ ਕਰਕੇ ਟੱਲੀ ਮੁਕਣ ਤੇ ਇਹ ਆਖਦਾ ਹੋਇਆ ਨਿਕਲ ਜਾਂਦਾ,—ਇਹ ਸਵਾਲ ਇਮਪਾਰਟੈਂਟ ਨਹੀਂ ਬੇਸ਼ਕ ਛਡ ਦੇਣਾ—ਤੇ ਉਸ ਦੇ ਬੂਹਿਓਂ ਬਾਹਰ ਹੁੰਦਿਆਂ ਹੀ ਅਸੀਂ ਸਾਰੇ ਇਕ ਖੁਸ਼ੀ ਦਾ ਨਾਅਰਾ ਲਾ ਦੇਂਦੇ,—ਜਲ ਤੂੰ ਜਲਾਲ ਤੂੰ, ਆਈ ਬਾਈ ਬਲਾ ਟਾਲ ਤੂੰ!

ਅਤੇ ਫਿਰ ਜਦੋਂ ਸਾਡੇ ਨਵੇਂ ਮਾਸਟਰ ਦਾ ਪੀਰੀਅਡ ਸ਼ੁਰੂ ਹੋ ਜਾਂਦਾ ਮੈਨੂੰ ਆਪਣੀ ਜਮਾਤ ਇਕ ਨਿਕਾ ਜਿਹਾ ਬਗੀਚਾ ਜਾਪਣ ਲਗ ਜਾਂਦੀ, ਜਿਸ ਵਿਚ ਰੰਗ ਬਰੰਗੀਆਂ ਪੱਗਾਂ ਵਾਲੇ ਹਸਦੇ ਤੇ ਮੁਸਕ੍ਰਾਂਦੇ ਮੁੰਡੇ ਮੈਨੂੰ ਰੰਗ ਰੰਗ ਦੇ ਫੁਲ ਜਾਪਦੇ ਜੋ ਟਾਹਣੀਆਂ ਤੇ ਠੰਡੀ ਰੁਮਕਦੀ ਪੌਣ ਨਾਲ ਝੂਮ ਰਹੇ ਹੋਣ,—ਤੇ ਨਵਾਂ ਮਾਸਟਰ, ਇਕ ਸਿਆਣੇ ਤਜਰਬਾ ਕਾਰ ਮਾਲੀ ਵਾਂਗੂ ਇਨ੍ਹਾਂ ਖਿੜ ਰਹੇ ਫੁਲਾਂ ਨੂੰ ਡੂੰਘੇ ਪਿਆਰ ਦੀਆਂ ਨਜ਼ਰਾਂ ਨਾਲ ਚੁੰਮਣ ਵਾਸਤੇ ਅੰਦਰ ਆ ਜਾਂਦਾ। ਫਿਰ ਮੈਂ ਮਹਿਸੂਸ ਕਰਦਾ ਦੇਸ਼ ਦੇ

ਬੱਚਿਆਂ ਦਾ ਜੀਵਨ ਢਾਲਣ ਵਾਸਤੇ,—ਕਿਉਂ ਅਸੀਂ ਪੜ੍ਹਦੇ ਰਹੇ ਹਾਂ—ਆਦਰਸ਼ਕ ਮਾਸਟਰ ਹੋਣੇ ਚਾਹੀਦੇ ਹਨ। ਫਿਰ ਮੇਰਾ ਖ਼ਿਆਲ ਹੈਡ ਮਾਸਟਰ ਦੀ ਮਧਮ ਹੋ ਰਹੀ ਸੂਰਤ ਵਲ ਖਿਚਿਆ ਜਾਂਦਾ, ਜੋ ਪਲ ਪਲ ਮੈਨੂੰ ਪੰਘਰਦੀ ਜਾਪਦੀ, ਉਸ ਕਪੜੇ ਵਾਂਗੂੰ ਡਿਗਦੀ ਜਾਪਦੀ ਜੋ ਕੋਰਾ ਹੀ ਸਿਊਣ ਪਿਛੋਂ ਇਕ ਵਾਰ ਵੀ ਧੋਤਾ ਨਹੀਂ ਸੀ ਗਿਆ, ਜਿਸ ਨੂੰ ਮੈਲ ਨੇ ਚੂੰਢ ਚੂੰਢ ਕੇ ਖਾ ਲਿਆ ਸੀ ਤੇ ਜੋ ਆਪਣੇ ਆਪ ਹੀ ਗਲੋਂ ਖਿਸਕ ਕੇ ਲਹਿ ਰਿਹਾ ਸੀ।

ਮੈਂ ਦਸਿਆ ਹੈ, ਸਾਡਾ ਹੈਡ ਮਾਸਟਰ ਗੁਲਾਮ ਤਬੀਅਤ ਦਾ ਜੀ ਹਜ਼ੂਰੀਆ ਸੀ। ਉਸਦੇ ਖ਼ਿਆਲ ਬਾਬੇ ਆਦਮ ਦੇ ਵੇਲੇ ਦੇ ਸਨ। ਉਹ ਮੁੰਡਿਆਂ ਦੀ ਅਜ਼ਾਦੀ ਦੇ ਹੱਕ ਵਿਚ ਨਹੀਂ ਸੀ,— ਮੁੰਡਿਆਂ ਨੂੰ ਸਿਨੇਮਾ ਨਹੀਂ ਵੇਖਣਾ ਚਾਹੀਦਾ, ਗਾਣਾ ਨਹੀਂ ਸਿਖਣਾ ਚਾਹੀਦਾ, ਬਸ ਪੜ੍ਹਦੇ ਹੀ ਰਹਿਣਾ ਚਾਹੀਦਾ ਹੈ, ਸਵੇਰੇ ਅਠ ਵਜੇ ਤੋਂ ਸ਼ਾਮ ਦੇ ਅਠ ਵਜੇ ਤਕ, ਬਸ ਅੱਠੂ ਆਠੇ ਚੌਂਠ ਘੰਟੇ ਹੀ ਕੰਪੋਜ਼ੀਸ਼ਨਾਂ ਨੂੰ ਘੋਟਦੇ ਰਹਿਣਾ ਚਾਹੀਦਾ ਹੈ, ਫਰੇਜ਼ਾਂ ਰਟਦੇ ਰਹਿਣਾ ਚਾਹੀਦਾ ਹੈ। ਇਸੇ ਵਾਸਤੇ ਉਸ ਦੀ ਹੈਡ ਮਾਸਟਰੀ ਦੇ ਵੱਕਤ ਸਕੂਲ ਵਿਚ ਬੈਂਡ ਦਾ ਸਾਮਾਨ ਹਮੇਸ਼ਾ ਅਲਮਾਰੀਆਂ ਵਿਚ ਬੰਦ ਹੀ ਪਿਆ ਰਹਿੰਦਾ ਸੀ, ਡਰਿਲ ਮਾਸਟਰ ਵੀ ਕੋਈ ਨਹੀਂ ਸੀ ਰਖਿਆ ਹੋਇਆ, ਪਰ ਡਰਿਲ ਦਾ ਇਕ ਪੀਰੀਅਡ ਜ਼ਰੂਰ ਹੁੰਦਾ ਸੀ ਜਿਸ ਵਿਚ ਉਹ ਸਾਨੂੰ ਅਨੈਲੇਸਿਜ਼ ਕਰਾਉਂਦਾ ਹੁੰਦਾ ਸੀ।

ਇਕ ਵਾਰੀ, ਮੈਨੂੰ ਯਾਦ ਹੈ, ਅੱਧੀ ਛੁਟੀ ਵੇਲੇ ਹੈਡ ਮਾਸਟਰ ਨੇ ਬਚਨ ਨੂੰ—"ਸਾਰੀ ਰਾਤ ਤੇਰਾ ਤਕਨੀਆਂ ਰਾਹ"—

ਗੌਂਦਿਆਂ ਸੁਣ ਲਿਆ ਸੀ, ਤੇ ਜਦੋਂ ਉਸ ਪਿਛੋਂ ਉਸ ਦੀ ਟਲੀ ਆਈ, ਉਸ ਨੇ ਸੈਕੰਡ ਮਾਸਟਰ ਦਾ ਡੰਡਾ ਮੰਗਾ ਕੇ ਪੰਜ ਬਚਨ ਦੇ ਪੁੱਠੇ ਹਥਾਂ ਤੇ ਮਾਰੇ ਸਨ ਤੇ ਅਧੀ ਟਲੀ ਸਿਨਿਮਿਆਂ ਦੀ ਬੁਰਾਈ ਤੇ ਲੈਕਚਰ ਦੇਂਦਾ ਰਿਹਾ ਸੀ।

ਹੈਡ ਮਾਸਟਰ ਅੰਗ੍ਰੇਜ਼ੀ, ਹਿਸਾਬ ਤੇ ਤਾਰੀਖ ਜੁਗਰਾਫੀਏ ਨੂੰ ਹੀ ਜ਼ਰੂਰੀ ਮਜ਼ਮੂਨ ਸਮਝਦਾ ਸੀ। ਡਰਾਇੰਗ, ਸਾਇੰਸ ਪੰਜਾਬੀ ਤੇ ਉਰਦੂ ਉਸ ਦੇ ਖ਼ਿਆਲ ਵਿਚ ਵਾਧੂ ਅਯਾਸ਼ੀ ਸਨ। ਉਹ ਸਾਨੂੰ ਅੰਗ੍ਰੇਜ਼ੀ ਪੜ੍ਹਾਉਂਦਾ ਸੀ, ਪਰ ਉਸ ਦੀਆਂ ਲਿਖਾਈਆਂ ਹੋਈਆਂ ਸਟੋਰੀਆਂ ਤੇ ਕੰਪੋਜ਼ੀਸ਼ਨਾਂ ਸਾਲਾਂ ਤੋਂ ਉਹੋ ਹੀ ਤੁਰੀਆਂ ਆ ਰਹੀਆਂ ਸਨ। ਇਸਦਾ ਸਾਨੂੰ ਇਹ ਫ਼ਾਇਦਾ ਸੀ, ਅਸੀਂ ਜਦੋਂ ਕਦੇ ਉਸ ਦੀ ਕੋਈ ਘੰਟੀ ਨਾ ਪੜ੍ਹ ਸਕਦੇ ਤਾਂ ਕਿਸੇ ਦਸਵੀਂ ਪਾਸ ਕਰ ਚੁਕੇ ਮੁੰਡੇ ਦੀ ਕਾਪੀ ਲੈ ਕੇ ਉਸ ਦਿਨ ਵਾਲਾ ਸਾਰਾ ਸਬਕ ਨਕਲ ਕਰ ਲੈਂਦੇ ਤੇ ਹੈਡ ਮਾਸਟਰ ਖ਼ੁਸ਼ ਹੋ ਕੇ ਦਸਖ਼ਤ ਕਰਦਿਆਂ ਪਿਠ ਤੇ ਥਾਪੀ ਦੇ ਕੇ ਆਖਦਾ,– ਸ਼ਾਬਾਸ਼, ਲਿਵਤਾਰ ਬੜਾ ਜ਼ਹੀਨ ਬਚਾ ਹੈ, ਭਾਵੇਂ ਸਕੂਲ ਨਾ ਵੀ ਆਵੇ, ਕੰਮ ਵਿਚ ਰੈਗੂਲਰ ਹੈ, ਬਸ ਸਟੂਡੈਂਟ ਇਦਾਂ ਦੇ ਹੀ ਹੋਣੇ ਚਾਹੀਦੇ ਹਨ।

ਸ਼ਾਇਦ ਹੈਡ ਮਾਸਟਰ ਨੂੰ ਨਵੀਨਤਾ ਨਾਲ ਚਿੜ ਸੀ, ਜਾਂ ਤਬਦੀਲੀ ਉਸਦੀ ਆਲਸ ਦੇ ਗੰਠੀਏ ਨਾਲ ਨਿਢਾਲ ਹੋਈ ਰੂਹ ਨੂੰ ਕੜੱਲਾਂ ਪਾ ਦੇਂਦੀ ਸੀ, ਉਸ ਨੇ ਕਦੀ ਵੀ ਕੋਈ ਐਸਾ ਕੰਮ ਸਕੂਲ ਵਿਚ ਨਹੀਂ ਸੀ ਹੋਣ ਦਿਤਾ ਜਿਸ ਨਾਲ ਮੁੰਡਿਆਂ ਨੂੰ ਨਚਣ ਟਪਣ ਦਾ ਸਮਾਂ ਮਿਲ ਸਕਦਾ। ਇਸੇ ਵਾਸਤੇ ਸਾਡੇ ਸਕੂਲ

ਵਿਚ ਬਹੁਤ ਘਟ ਮਦਾਰੀ ਆਉਂਦੇ ਸਨ, ਤੇ ਜੇ ਕੋਈ ਆ ਵੀ ਜਾਂਦਾ, ਉਹ ਪੈਸੇ ਘਟ ਮਿਲਣ ਕਰਕੇ ਅਗੋ ਤੋਂ ਨਾ ਆਉਣ ਦਾ ਪ੍ਰਣ ਕਰਕੇ ਚਲਾ ਜਾਂਦਾ ।

ਪਰ ਨਵਾਂ ਮਾਸਟਰ, ਸਾਰੇ ਸਕੂਲ ਵਿਚ ਨਵੀਂ ਹੀ ਜਾਨ ਪਾ ਰਿਹਾ ਸੀ। ਪ੍ਰਾਰਥਨਾ ਤੋਂ ਮਗਰੋਂ ਹਰ ਸਨਿਚਰ ਵਾਰ ਇਕ ਨਿਕਾ ਜਿਹਾ ਲੈਕਚਰ ਵੀ ਹੋਣ ਲਗ ਪਿਆ ਸੀ, ਭਾਵੇਂ ਇਹ ਧਾਰਮਕ ਲੈਕਚਰ ਹੀ ਹੁੰਦਾ ਸੀ, ਅਤੇ ਨਵਾਂ ਮਾਸਟਰ ਇਸ ਵਿਸ਼ੇ ਤੇ ਕਦੀ ਨਹੀਂ ਸੀ ਬੋਲਿਆ, ਗਿਆਨੀ ਮਾਸਟਰ ਹੀ ਵਖਿਆਨ ਕਰਿਆ ਕਰਦਾ ਸੀ, ਪਰ ਇਹ ਰੀਤ ਨਵੇਂ ਮਾਸਟਰ ਦੀ ਹੀ ਤੋਰੀ ਸੀ। ਹਰ ਸਾਤੇ ਪਿਛੋਂ ਹੁਣ ਸਕੂਲ ਵਿਚ ਸਾਹਿੱਤਕ ਮੀਟਿੰਗ ਵੀ ਹੋਣ ਲਗ ਪਈ ਸੀ, ਜਿਸ ਦੀ ਕਾਰਵਾਈ ਕੇਵਲ ਨਵਾਂ ਮਾਸਟਰ ਹੀ ਅਰੰਭਿਆ ਕਰਦਾ ਸੀ। ਸਾਰੇ ਸਕੂਲ ਤੇ ਇਕ ਖੇੜਾ ਜਿਹਾ ਆ ਰਿਹਾ ਸੀ, ਮੈਂ ਆਪਣੇ ਵਿਚ ਇਕ ਵਡੀ ਤਬਦੀਲੀ ਮਹਿਸੂਸ ਕਰ ਰਿਹਾ ਸਾਂ, ਮੈਨੂੰ ਸਕੂਲ ਨਾਲ ਇਕ ਪਿਆਰ ਜਿਹਾ ਹੁੰਦਾ ਜਾਂਦਾ ਸੀ। ਮੈਂ ਚਾਈਂ ਚਾਈਂ ਸਕੂਲ ਆਉਂਦਾ ਸਕੂਲ ਆਕੇ ਪਤਾ ਨਹੀਂ ਕੇਹੜੇ ਵੇਲੇ ਸਾਰੀ ਛੁਟੀ ਹੋ ਜਾਂਦੀ, ਤੇ ਮੈਂ ਸਵੇਰੇ ਮੁੜ ਆਉਣ ਦੀ ਆਸ ਦਿਲ ਵਿਚ ਲੈਕੇ ਘਰ ਨੂੰ ਆ ਜਾਂਦਾ ।

ਸਾਡਾ ਘਰ ਵੀ ਨਵੇਂ ਮਾਸਟਰ ਦੇ ਰਾਹ ਵਿਚ ਹੀ ਸੀ, ਇਸ ਵਾਸਤੇ ਕਦੇ ਕਦੇ ਛੁਟੀ ਵੇਲੇ ਘਰ ਜਾਂਦਿਆਂ ਅਸੀਂ ਇਕਠੇ ਹੀ ਜਾਂਦੇ ਸਾਂ, ਅਤੇ ਰਾਹ ਵਿਚ ਮੈਨੂੰ ਮਾਸਟਰ ਨਾਲ ਗਲਾਂ ਕਰਕੇ ਬੜਾ ਸੁਆਦ ਆਉਂਦਾ ਸੀ।

"ਵੇਖ ਲਿਵਤਾਰ।" ਇਕ ਦਿਨ ਤੁਰੇ ਤੁਰੇ ਜਾਂਦਿਆਂ,

ਇਕ ਬੁਢੇ ਮਰੀਅਲ ਜਿਹੇ ਫ਼ਕੀਰ ਵਲ ਇਸ਼ਾਰਾ ਕਰਕੇ ਮਾਸਟਰ ਨੇ ਆਖਿਆ ਸੀ। ਉਸ ਮੰਗਤੇ ਦੇ ਇਕ ਹੱਥ ਵਿਚ ਇਕ ਸੋਟੀ ਸੀ ਜਿਸਦੇ ਆਸਰੇ ਉਹ ਸੜਕ ਦੇ ਕੰਢੇ ਤੇ ਖਲੋਤਾ ਝੂਲ ਰਿਹਾ ਸੀ। ਦੂਜਾ ਹੱਥ ਉਸ ਨੇ ਅੱਗੇ ਅੱਡਿਆ ਹੋਇਆ ਸੀ। ਉਸ ਦੀਆਂ ਸੁਕੀਆਂ ਕਾਨਿਆਂ ਵਰਗੀਆਂ ਲਤਾਂ ਸ਼ਾਇਦ ਉਸ ਦੇ ਕਰੂਬ ਸਰੀਰ ਦਾ ਭਾਰ ਨਹੀਂ ਸਨ ਸਹਾਰ ਸਕਦੀਆਂ, ਕਮਾਨ ਵਾਂਗੂ ਲਿਫੀਆਂ ਹੋਈਆਂ ਸਨ। ਨੰਗੀਆਂ ਲਤਾਂ ਤੇ ਬਾਹਾਂ ਤੋਂ ਜਿਵੇਂ ਕਿਸੇ ਨੇ ਹੱਥ ਦੀ ਸਫ਼ਾਈ ਨਾਲ ਉਸਦੀ ਕਾਲੀ ਸਿਆਹ ਚਮੜੀ ਦੇ ਥਲਿਉਂ ਉਸਦਾ ਮਾਸ ਸੁਰੜਕ ਲਿਆ ਸੀ। ਨਾੜਾਂ ਦੇ ਗੁੱਛੇ ਥਾਂ ਥਾਂ ਉਬਰੇ ਹੋਏ ਸਨ। ਉਸ ਦੀ ਚਿੱਬਖੜਿੱਬੀ ਖੋਪਰੀ ਵਿਚ ਸ਼ਾਇਦ ਕਦੀ ਦੋ ਚਮਕਦੀਆਂ ਅੱਖਾਂ ਹੋਣਗੀਆਂ, ਪਰ ਹੁਣ ਦੋ ਉਲੀ ਲਗੇ ਕਾਲਚੇ ਹਵਾ ਵਿਚ ਬਿਤਰ ਬਿਤਰ ਝਾਕ ਰਹੇ ਸਨ ਤੇ ਉਸ ਦੇ ਮੂੰਹੋਂ ਇਹ ਲਫ਼ਜ਼ ਇਕ ਤਾਰ ਨਿਕਲ ਰਹੇ ਸਨ–
"ਸਰਦਾਰ ਜੀ ਇਕ ਪੈਸਾ, ਸਰਦਾਰ ਜੀ, ਇਕ ਪੈਸਾ।"

ਸ਼ਾਇਦ ਮਾਸਟਰ ਇਸ ਨੂੰ ਕੁਝ ਦੇਣ ਵਾਸਤੇ ਆਖ ਰਿਹਾ ਹੋਵੇਗਾ–ਮੈਂ ਸੋਚਿਆ ਸੀ, ਪਰ ਜਲਦੀ ਹੀ ਮੇਰਾ ਅਨੁਮਾਨ ਗ਼ਲਤ ਸਾਬਤ ਹੋ ਗਿਆ ਜਦ ਕੁਝ ਕਦਮ ਅਗਾਂਹ ਜਾ ਕੇ ਮਾਸਟਰ ਨੇ ਆਖਣਾ ਸ਼ੁਰੂ ਕੀਤਾ ਸੀ–

"ਇਹ ਆਜ਼ਾਦ ਹਿੰਦੁਸਤਾਨੀ ਹੈ, ਭਾਰਤ ਮਾਂ ਦਾ ਲਾਲ! ਲਿਵਤਾਰ, ਕਦੀ ਮਕੜੀ ਦਾ ਜਾਲਾ ਵੇਖਿਆ ਈ, ਤੇ ਉਸ ਜਾਲੇ ਵਿਚ ਫਸੀ ਹੋਈ ਇਕ ਅੱਧੀ ਸੁੱਕੀ ਹੋਈ ਮੱਖੀ ਜਿਸ ਦਾ ਸਾਰਾ ਤੱਤਾ ਤੱਤਾ ਖ਼ੂਨ ਮਕੜੀ ਚੂਸ ਚੁਕੀ ਹੁੰਦੀ ਹੈ। ਇਹ ਮੰਗਤਾ ਬਸ

ਉਹੀ ਮੱਖੀ ਹੈ, ਸਰਮਾਏਦਾਰੀ ਦੇ ਜਾਲ ਦੀਆਂ ਹਿਰਸੀ ਤੰਦੀਆਂ ਵਿਚ ਜਕੜਿਆਂ ਹੋਇਆ, ਜਿਸ ਦਾ ਖੂਨ ਆਖਰੀ ਤੁਪਕੇ ਤਕ ਸਰਮਾਏਦਾਰ ਚੂਸ ਲੈਣਾ ਚਾਹੁੰਦੇ ਹਨ। ਸਰਮਾਏਦਾਰੀ ਇਕ ਸ਼ੈਤਾਨੀ ਕਾਲੇ ਧੂੰਏ ਦੀ ਮਿਲ ਹੈ, ਜਿਸ ਵਿਚ ਤਾਜ਼ੇ ਬੰਦੇ ਸੁਟੇ ਜਾਂਦੇ ਹਨ ਤੇ ਉਹ ਅਖੀਰ ਚੋਰ, ਡਾਕੂ, ਲੁਚੇ ਤੇ ਮੰਗਤੇ ਬਣ ਕੇ ਬਾਹਰ ਆਉਂਦੇ ਹਨ।"

ਮੈਂ ਇਹ ਸੁਣਕੇ ਆਪਣੀਆਂ ਹੀ ਸੋਚਾਂ ਵਿਚ ਵਹਿ ਗਿਆ ਸਾਂ। ਮੈਂ ਪਹਿਲਾਂ ਕਦੀ ਵੀ ਆਪਣੇ ਭਵਿਸ਼ ਬਾਰੇ ਨਹੀਂ ਸੀ ਸੋਚਿਆ, ਪਰ ਉਸ ਵੇਲੇ ਬਦੋ ਬਦੀ ਮੇਰਾ ਮਨ ਆਪਣਾ ਨਿਰਾਸ਼ਾ-ਵਾਦੀ ਅੰਤ ਕਲਪ ਰਿਹਾ ਸੀ। ਕੀ ਮੈਂ ਵੀ ਇਦਾਂ ਹੀ ਜ਼ਿੰਦਗੀ ਦੀ ਦੌੜ ਵਿਚ ਪਿਛੇ ਸੁਟ ਦਿਤਾ ਜਾਂਵਾਗਾ, ਮੈਂ ਅਗੇ ਨਹੀਂ ਪੜ੍ਹ ਸਕਾਂਗਾ, ਅਸੀਂ ਘਰੋਂ ਗਰੀਬ ਸਾਂ, ਘਟ ਪੜ੍ਹ ਕੇ ਨੌਕਰੀ ਵੀ ਥੋੜੀ ਤਨਖਾਹ ਵਾਲੀ ਹੀ ਮਿਲੇਗੀ, ਮੈਂ ਗਰੀਬ ਦਾ ਪੁਤਰ ਗਰੀਬ ਹੀ ਰਹਿ ਜਾਵਾਂਗਾ ਤੇ ਦਰਜਨ ਕੁ ਹੋਰ ਗਰੀਬ ਪੈਦਾ ਕਰ ਦਿਆਂਗਾ— ਅਤੇ ਮੈਨੂੰ ਆਪਣੇ ਘਰ ਦੇ ਪਛਵਾੜੇ ਢੱਠੀ ਹੋਈ ਭੱਠੀ ਵਿਚ ਰਹਿਣ ਵਾਲੀ ਡੱਬੀ ਕੁਤੀ ਦਾ ਖਿਆਲ ਆ ਗਿਆ, ਜੋ ਐਤਕਾਂ ਛੇ ਕਤੂਰੇ ਸੂਈ ਸੀ, ਤੇ ਸੂਣ ਪਿਛੋਂ ਉਸਦਾ ਫੁੱਲਿਆ ਹੋਇਆ ਢਿੱਡ ਪਿਚਕ ਗਿਆ ਸੀ, ਅਤੇ ਕਤੂਰੇ ਉਸਦੇ ਵਡੇ ਵਡੇ ਮਹੁਕਿਆਂ ਵਰਗੇ ਥਣਾਂ ਨਾਲ ਚੰਬੜੇ ਹੋਏ ਚੂਕ ਰਹੇ ਸਨ,—ਸ਼ਾਇਦ ਤਾਂ ਹੀ ਕੁਤੀ ਸੂਆ' ਅਖਾਣ ਮਸ਼ਹੂਰ ਹੋ ਗਿਆ ਸੀ। ਮੇਰਾ ਮਨ ਕੰਬ, ਗਿਆ, ਮੇਰੇ ਸਾਰੇ ਸਰੀਰ ਵਿਚ ਕੀੜੀਆਂ ਦੀ ਸੁਰਲ ਸੁਰਲ ਹੋਣ ਲਗ ਪਈ ਸੀ ਮੈਂ ਭਜ ਜਾਣਾ ਚਾਹੁੰਦਾ ਸਾਂ ਕਿਤੇ ਦੂਰ ਜਿਥੇ ਮਕੜੀਆਂ

ਨਾ ਹੋਣ, ਮੈਂ ਖੇਤੀ-ਖਾਣੀ ਵਾੜ ਟਪ ਜਾਣੀ ਚਾਹੁੰਦਾ ਸਾਂ।

"ਮਾਸਟਰ ਜੀ ਕੋਈ ਐਸਾ ਦੇਸ਼ ਵੀ ਹੈ ਜਿਥੇ ਬੰਦੇ ਆਜ਼ਾਦ ਹਨ ?" ਮੈਂ ਹੌਸਲਾ ਕਰਕੇ ਪੁਛਿਆ ਸੀ।

"ਹਾਂ ਲਿਵਤਾਰ, ਬਹੁਤ ਵਡੇ ਵਡੇ ਬਹੁਤ ਦੇਸ਼ ਹਨ ਜਿਥੇ ਬੰਦਾ ਬੰਦੇ ਦਾ ਦਾਸ ਨਹੀਂ ਹੈ, ਸਰਮਾਏਦਾਰੀ ਮੁਕ ਚੁਕੀ ਹੈ, ਬੇਕਾਰੀ ਤੇ ਅਨਪੜ੍ਹਤਾ ਸੁਪਨਾ ਹੋ ਚੁਕੀਆਂ ਹਨ।" ਮਾਸਟਰ ਨੇ ਕਿਹਾ ਸੀ।

"ਕੀ ਅਸੀਂ ਉਥੇ ਨਹੀਂ ਜਾ ਸਕਦੇ ? ਉਹ ਦੇਸ਼ ਕੇਹੜੇ ਹਨ ?" ਮੈਂ ਮੁੰਡਿਆਂ ਵਾਲੀ ਕਾਹਲੀ ਚਾਅ ਭਰੀ ਅਵਾਜ਼ ਵਿਚ ਪੁਛਿਆ ਸੀ।

"ਰੂਸ, ਚੀਨ, ਪੋਲੈਂਡ, ਹੰਗਰੀ, ਜ਼ੇਚੋਸਲੋਵਾਕੀਆ, ਰੂਮਾਨੀਆਂ ਤੇ ਕਈ ਹੋਰ। ਪਰ ਸਾਨੂੰ ਉਥੇ ਜਾਣ ਦੀ ਕੀ ਲੋੜ ਹੈ ਲਿਵਤਾਰ ! ਤੂੰ ਚਲਾ ਜਾਏਂ ਯਾ ਮੈਂ ਵੀ ਚਲਿਆ ਜਾਵਾਂ, ਪਰ ਬਾਕੀ ਚਾਲ੍ਹੀ ਕਰੋੜ ਹਿੰਦੀ ਕਿਥੇ ਜਾਣਗੇ। ਇਥੋਂ ਭਜ ਜਾਣਾ ਸੋਚਣਾ ਠੀਕ ਨਹੀਂ, ਸਾਨੂੰ ਆਪਣਾ ਘਰ ਹੀ ਉਹਨਾਂ ਦੇਸ਼ਾਂ ਵਾਂਗੂੰ ਪੂਰੀ ਕੋਸ਼ਿਸ਼ ਕਰਕੇ ਨਵੀਆਂ ਲੀਹਾਂ ਤੇ ਤੋਰਨਾ ਚਾਹੀਦਾ ਹੈ।"

ਇਸ ਪਿਛੋਂ ਮੇਰਾ ਘਰ ਆ ਗਿਆ ਤੇ ਮੈਂ ਸਤਿ ਸ੍ਰੀ ਅਕਾਲ ਆਖਕੇ ਪਰਤ ਗਿਆ ਸਾਂ।

ਇਕ ਸ਼ਨੀਚਰ ਵਾਰ ਗਿਆਨੀ ਮਾਸਟਰ ਨਹੀਂ ਸੀ ਆਇਆ, ਪ੍ਰਾਰਥਨਾ ਮਗਰੋਂ ਨਵਾਂ ਮਾਸਟਰ ਲੈਕਚਰ ਕਰ ਰਿਹਾ ਸੀ। ਲੈਕਚਰ-"ਮਜ਼੍ਹਬ ਕੀ ਹੈ, ਤੇ ਇਕ ਕਾਮਯਾਬ ਮਜ਼੍ਹਬ ਦੀਆਂ

ਖੂਬੀਆਂ" ਤੇ ਸੀ। ਮਾਸਟਰ ਨੇ ਦਸਿਆ ਸੀ ਦੁਨੀਆਂ ਵਿਚ ਸਮੇਂ ਸਮੇਂ ਜਿੰਨੇ ਵੀ ਮਜ਼੍ਹਬ ਆਏ ਸਭ ਮਨੁਖ ਦੀ ਆਰਥਕਤਾ ਦਾ ਹਲ ਹੀ ਸਨ। ਸਭ ਮਜ਼੍ਹਬਾਂ ਦੇ ਆਗੂਆਂ ਨੇ ਆਪਣੇ ਪੈਰੋਕਾਰਾਂ ਨੂੰ ਰੋਟੀ ਹਾਸਲ ਕਰਨ ਦੀਆਂ ਸੌਖੀਆਂ ਵਿਧੀਆਂ ਹੀ ਦਸੀਆਂ ਸਨ। ਇਹ ਪ੍ਰਤੱਖ ਸੀ, ਕੋਈ ਗੁਰੂ ਪੀਰ ਜਾਂ ਪੈਗੰਬਰ ਉਦੋਂ ਹੀ ਦੁਨੀਆਂ ਵਿਚ ਆਇਆ, ਜਦੋਂ ਗ਼ਰੀਬਾਂ ਦੀ ਗਿਣਤੀ ਵਧ ਜਾਂਦੀ ਰਹੀ ਹੈ, ਤੇ ਗ਼ਰੀਬੀ ਕਰਕੇ ਡਾਕੇ ਚੋਰੀਆਂ, ਰੰਡੀਬਾਜ਼ੀ ਵਰਗੇ ਨਾਪਾਕ ਰੋਟੀ ਕਮਾਉਣ ਦੇ ਢੰਗ ਦੁਨੀਆਂ ਵਰਤਦੀ ਰਹੀ ਹੈ ਭਾਵੇਂ ਰੋਜ਼ੇ ਰਖਕੇ ਅੰਨ ਬਚਾਉਣਾ ਦਸਿਆ, ਭਾਵੇਂ ਦਸਵੰਧ ਕਢ ਕੇ ਲੋੜਵੰਦਾਂ ਦੀ ਸਹਾਇਤਾ ਕਰਨੀ ਦਸੀ ਤੇ ਭਾਵੇਂ ਸਚੇ ਕਾਰ ਵਿਹਾਰ ਦਾ ਉਪਦੇਸ਼ ਦਿਤਾ, ਸਭ ਰੋਟੀ ਦੀਆਂ ਮੁਸ਼ਕਲਾਂ ਹਲ ਕਰਨ ਦੇ ਸਾਧਨ ਹੀ ਸਨ। ਅਤੇ ਮਾਸਟਰ ਨੇ ਇਹ ਵੀ ਦਸਿਆ ਸੀ ਜੇਹੜਾ ਮਜ਼੍ਹਬ ਆਪਣੇ ਪੈਰੋਕਾਰਾਂ ਨੂੰ ਰੋਟੀ ਦੀ ਗਾਰੰਟੀ ਨਹੀਂ ਦੇਂਦਾ ਉਸ ਮਜ਼੍ਹਬ ਨੂੰ ਬਿਲਕੁਲ ਪ੍ਰਵਾਨ ਨਹੀਂ ਕਰਨਾ ਚਾਹੀਦਾ।

ਫਿਰ ਉਸ ਨੇ ਦੁਨੀਆਂ ਦੇ ਸਾਰੇ ਮਜ਼੍ਹਬ ਗਿਣੇ ਸਨ ਤੇ ਦਸਿਆ ਸੀ ਹਰ ਇਕ ਮਜ਼੍ਹਬ ਵਿਚ ਬਹੁਸੰਮਤੀ ਗ਼ਰੀਬਾਂ ਦੀ ਹੈ। ਹਰ ਮਜ਼੍ਹਬ ਦੇ ਅਮੀਰਾਂ ਦਾ ਇਕੋ ਸਾਂਝਾ ਮਜ਼੍ਹਬ ਸਰਮਾਏਦਾਰੀ ਹੈ ਤੇ ਸਭ ਮਜ਼੍ਹਬਾਂ ਦੇ ਗ਼ਰੀਬਾਂ ਦਾ ਇਕੋ ਮਜ਼੍ਹਬ ਗ਼ਰੀਬੀ ਤੇ ਮਿਹਨਤ ਹੈ। ਮਜ਼੍ਹਬੀ ਫਸਾਦਾਂ ਵਿਚ ਗ਼ਰੀਬ ਹੀ ਮਰਦੇ ਹਨ, ਅਮੀਰ ਅਮੀਰ ਇਕੱਠੇ ਸ਼ਰਾਬਾਂ ਉਡਾਉਂਦੇ ਹਨ। ਇਸ ਵਾਸਤੇ ਮਾਸਟਰ ਨੇ ਕਿਹਾ ਸੀ, ਦੁਨੀਆਂ ਵਿਚ ਦੋਵੇਂ ਮਜ਼੍ਹਬ ਹਨ,—ਇਕ ਗ਼ਰੀਬੀ ਤੇ ਦੂਜਾ ਅਮੀਰੀ।

"............ਸਾਰੇ ਦੁਨੀਆਂ ਦੇ ਗ਼ਰੀਬ ਆਪਸ ਵਿਚ ਸਾਥੀ ਹਨ। ਮਜ਼ਬ ਇਕ ਹਥਿਆਰ ਹੈ ਜੋ ਸਰਮਾਇਦਾਰੀ ਆਪਣਾ ਉੱਲੂ ਸਿੱਧਾ ਕਰਨ ਵਾਸਤੇ ਗਰੀਬਾਂ ਉਤੇ ਵਰਤਦਾ ਹੈ। ਮਜ਼ਬ ਦੇ ਸ਼ੰਕੇ, ਮੌਤ ਪਿਛੋਂ ਦੇ ਨਰਕ ਸਵਰਗ ਸਭ ਸਰਮਾਏਦਾਰਾਂ ਨੇ ਗਰੀਬਾਂ ਨੂੰ ਡਰਾ ਫੁਸਲਾ ਕੇ ਲੁਟਣ ਵਾਸਤੇ ਘੜ ਰਖੇ ਹਨ....." ਤੇ ਪਤਾ ਨਹੀਂ ਇਸ ਤੋਂ ਪਿਛੋਂ ਮਾਸਟਰ ਹੋਰ ਕੀ ਕੁਝ ਆਖਦਾ ਪਰ ਹੈਡ ਮਾਸਟਰ ਨੇ ਰਾਹ ਵਿਚ ਉਸ ਨੂੰ ਰੋਕ ਦਿਤਾ ਤੇ ਆਪਣੀਆਂ ਪਾਟੀਆਂ ਪਾਟੀਆਂ ਅਖਾਂ ਝਮਕਦਿਆਂ ਕਿਹਾ ਸੀ, "ਬਸ ਮਾਸਟਰ ਜੀ, ਇਹ ਸਕੂਲ ਹੈ, ਜਲਸਾ ਨਹੀਂ, ਇਥੇ ਪੁਲੀਟੀਕਲ ਤਕਰੀਰਾਂ ਦੀ ਜ਼ਰੂਰਤ ਨਹੀਂ।"

ਮਹਿੰਗਾਈ ਵਧ ਰਹੀ ਸੀ। ਜੰਗ ਦੇ ਵੇਲੇ ਤੋਂ ਹੀ ਚੀਜ਼ਾਂ ਦੇ ਭਾ ਵਧਣ ਲਗ ਪਏ ਸਨ, ਅਸੀਂ ਸੋਚਦੇ ਹੁੰਦੇ ਸਾਂ, ਜੰਗ ਹਟਣ ਤੇ ਸਭ ਕੁਝ ਠੀਕ ਹੋ ਜਾਇਗਾ। ਜੰਗ ਹਟ ਗਈ ਪਰ ਮਹਿੰਗਾਈ ਨਾ ਹਟੀ। ਫਿਰ ਸੋਚਣ ਲਗੇ ਹਿੰਦੁਸਤਾਨ ਅਜ਼ਾਦ ਹੋ ਜਾਇਗਾ ਤਾਂ ਚੀਜ਼ਾਂ ਸਸਤੀਆਂ ਹੋ ਜਾਣਗੀਆਂ, ਪਰ ਦੇਸ਼ ਅਜ਼ਾਦ ਵੀ ਹੋ ਗਿਆ, ਚੀਜ਼ਾਂ ਅਗ ਦੇ ਭਾ ਮਹਿੰਗੀਆਂ ਰਹੀਆਂ। ਗੁਲਾਮ-ਹਿੰਦੁਸਤਾਨ ਵਿਚ ਚੀਜ਼ ਮਹਿੰਗੀ ਸਸਤੀ ਮਿਲ ਸਕਦੀ ਸੀ ਪਰ ਅਜ਼ਾਦ ਹਿੰਦੁਸਤਾਨ ਵਿਚ ਪਤਾ ਨਹੀਂ ਕਿਹੜਾ ਸ਼ੈਤਾਨ ਚੀਜ਼ਾਂ ਗੁੰਮ ਹੀ ਕਰਨ ਲਗ ਪਿਆ ਸੀ। ਇਸ ਮਹਿੰਗਾਈ ਦਾ ਅਸਰ ਸਾਡੀਆਂ ਫੀਸਾਂ ਤੇ ਵੀ ਪਿਆ, ਫੀਸਾਂ ਡਿਓੜੀਆਂ ਕਰ ਦਿਤੀਆਂ ਗਈਆਂ। ਜੇ ਇਕ ਸਾਲ ਪਹਿਲਾਂ ਫੀਸਾਂ ਵਧ ਹੋ ਜਾਂਦੀਆਂ ਤਾਂ ਸ਼ਾਇਦ ਅਸੀਂ ਕੁਝ ਵੀ ਨਾ ਮਹਿਸੂਸ ਕਰਦੇ, ਪਰ

ਨਵੇਂ ਮਾਸਟਰ ਦੇ ਆਉਣ ਨਾਲ ਅਸੀਂ ਕੁਝ ਸਿਆਣੇ ਸਿਆਣੇ ਪਰਤੀਤ ਕਰਦੇ ਸਾਂ, ਜਿਵੇਂ ਸਾਨੂੰ ਸਦੀਆਂ ਦੇ ਸੁੱਤਿਆਂ ਨੂੰ ਉਸ ਨੇ ਜਗਾਇਆ ਸੀ। ਅਸਾਂ ਸਾਰੇ ਜਮਾਤ ਦੇ ਮੁੰਡਿਆਂ ਨੇ ਰਲ ਕੇ ਇਕ ਅਰਜ਼ੀ ਹੈਡ ਮਾਸਟਰ ਨੂੰ ਲਿਖੀ ਤੇ ਕਿਹਾ ਸਾਡੀਆਂ ਫੀਸਾਂ ਨਾ ਵਧਾਈਆਂ ਜਾਣ, ਪਰ ਉਸ ਨੇ ਸਾਡੀ ਅਰਜ਼ੀ ਪਾੜ ਕੇ ਸੁਟ ਦਿਤੀ।

ਅਸੀਂ ਇਹ ਬਰਦਾਸ਼ਤ ਨਾ ਕਰ ਸਕੇ। ਅਸਾਂ ਸਾਰਿਆਂ ਨੇ ਹੜਤਾਲ ਕਰ ਦਿਤੀ। ਪਹਿਲਾਂ ਪਹਿਲਾਂ ਇਕ ਦੋ ਕਮੇਟੀ ਦੇ ਮੈਂਬਰਾਂ ਦੇ ਮੁੰਡਿਆਂ ਤੇ ਤਿੰਨ ਚਾਰ ਘਰੋਂ ਰਜੇ ਹੋਏ ਮੁੰਡਿਆਂ ਤੋਂ ਸਿਵਾ ਸਾਰੇ ਸਾਡੇ ਨਾਲ ਹੀ ਸਨ, ਪਰ ਸਾਡਾ ਸੈਕੰਡ ਮਾਸਟਰ ਬੜਾ ਮੀਸਣਾ ਚਲਾਕ ਆਦਮੀ ਸੀ, ਉਸ ਨੇ ਹੌਲੀ ਹੌਲੀ ਸਾਡੇ ਮੁੰਡੇ ਪਾੜ ਦਿਤੇ ਤੇ ਸਾਡੀ ਹੜਤਾਲ ਨਾ ਕਾਮਯਾਬ ਰਹੀ। ਫੀਸਾਂ ਤਾਂ ਕੀ ਘਟਣੀਆਂ ਸਨ; ਸਗੋਂ ਸਾਨੂੰ ਪੰਜਾਂ ਸੱਤਾਂ ਮੁੰਡਿਆਂ ਨੂੰ ਵੀਹ ਵੀਹ ਬੈਂਤਾਂ ਦੀ ਸਜ਼ਾ ਹੋਈ। ਖ਼ੈਰ ਮਾਰ ਦੀ ਸਾਨੂੰ ਪ੍ਰਵਾਹ ਨਹੀਂ ਸੀ ਪਰ ਦੂਸਰੇ ਦਿਨ ਦੀ ਘਟਨਾ ਨੇ ਸਾਡੇ ਦਿਲਾਂ ਤੇ ਜੋਹੜਾ ਡੂੰਘਾ ਅਸਰ ਕੀਤਾ ਉਹ ਕਦੀ ਵੀ ਨਹੀਂ ਭੁਲਣਾ।

"ਇਹ ਮੇਰਾ ਅਜ ਆਖਰੀ ਪੀਰੀਅਡ ਹੈ, ਇਸ ਤੋਂ ਬਾਅਦ ਮੈਂ ਤੁਹਾਨੂੰ ਪੜ੍ਹਾਉਣ ਨਹੀਂ ਆਇਆ ਕਰਾਂਗਾ।" ਨਵੇਂ ਮਾਸਟਰ ਨੇ ਜਮਾਤ ਵਿਚ ਵੜਦਿਆਂ ਹੀ ਕਿਹਾ ਸੀ। ਮੈਨੂੰ ਆਪਣੇ ਕੰਨਾਂ ਤੇ ਇਤਬਾਰ ਨਹੀਂ ਸੀ ਆ ਰਿਹਾ, ਜਿਵੇਂ ਅਖਾਂ ਨੂੰ ਭ੍ਰਾਉਲਾ ਪੈ ਰਿਹਾ ਸੀ, ਇਹ ਨਵਾਂ ਮਾਸਟਰ ਆਖ ਰਿਹਾ ਸੀ ? ਮੇਰੇ

ਦਿਮਾਗ਼ ਵਿਚ ਸਾਂ ਸਾਂ ਹੋ ਰਹੀ ਸੀ, ਇਸ ਸਾਂ ਸਾਂ ਵਿਚ ਮੈਨੂੰ ਕਮਰੇ ਦੀਆਂ ਕੰਧਾਂ ਪਾਟ ਕੇ ਡਿਗਦੀਆਂ ਜਾਪੀਆਂ, ਤੇ ਐਉਂ ਜਾਪਿਆ ਇਨ੍ਹਾਂ ਕੰਧਾਂ ਦੇ ਮਲਬੇ ਥਲੇ, ਸੈਕੰਡ ਮਾਸਟਰ ਤੇ ਹੈਡ ਮਾਸਟਰ ਦਬੇ ਗਏ ਸਨ, ਤੇ ਉਚੀ ਉਚੀ ਚੀਕ ਕੇ ਆਖ ਰਹੇ ਸਨ,–ਬਚਾਓ, ਭੁਚਾਲ!

"ਕਿਉਂ!" ਮੈਂ ਆਪਣੇ ਧਿਆਨ ਹੀ ਉਨ੍ਹਾਂ ਚੀਕਾਂ ਦਾ ਜਵਾਬ ਦੇਂਦਿਆਂ ਉਚੀ ਸਾਰੀ ਆਖਿਆ ਸੀ। ਅਤੇ ਮਾਸਟਰ ਦੀ ਟਿਕਵੀਂ ਅਵਾਜ਼ ਨੇ ਮੈਨੂੰ ਫਿਰ ਆਪਣੇ ਵਲ ਖਿਚ ਲਿਆ ਸੀ।

"ਗਲ ਤਾਂ ਮਾਮੂਲੀ ਹੀ ਹੈ।" ਉਸ ਨੇ ਦਸਿਆ ਸੀ, "ਅਸਾਂ ਸਾਰੇ ਮਾਸਟਰਾਂ ਰਲਕੇ ਤਰੱਕੀਆਂ ਵਾਸਤੇ ਦਰਖਾਸਤ ਕੀਤੀ ਸੀ, ਹਾਂ ਅਰਜ਼ੀ ਮੇਰੇ ਹਥ ਦੀ ਲਿਖੀ ਸੀ, ਥਲੇ ਦਸਖਤ ਤਾਂ ਭਾਵੇਂ ਸਭ ਦੇ ਹੋਏ ਸਨ, ਪਰ ਜੋ ਤੁਹਾਡੇ ਨਾਲ ਹੋਈ, ਮੈਨੂੰ ਬੈਂਤ ਤਾਂ ਨਹੀਂ ਪਏ ਪਰ ਨੌਕਰੀਓਂ ਜਵਾਬ ਹੋ ਗਿਆ ਹੈ........"

ਅਤੇ ਪਤਾ ਨਹੀਂ ਹੋਰ ਕੀ ਕੁਝ ਉਸ ਨੇ ਸਾਨੂੰ ਦਸਿਆ, ਮੈਂ ਇਸ ਤੋਂ ਪਿਛੋਂ ਕੁਝ ਵੀ ਨਾ ਸਮਝ ਸਕਿਆ, ਬਿਤਰ ਬਿਤਰ ਮਾਸਟਰ ਵਲ ਝਾਕ ਰਿਹਾ ਸਾਂ, ਉਸ ਦੀ ਤਸਵੀਰ ਆਪਣੇ ਮਨ ਤੇ ਪਕੀ ਤਰ੍ਹਾਂ ਉਲੀਕਣੀ ਚਾਹੁੰਦਾ ਸਾਂ, ਪਰ ਟਲੀ ਵਜਣ ਦੀ ਅਵਾਜ਼ ਨਾਲ ਮੈਂ ਕੁਝ ਉਖੜ ਗਿਆ ਅਤੇ ਮਾਸਟਰ ਦੇ ਇਹ ਆਖ਼ਰੀ ਲਫ਼ਜ਼ ਮੇਰੇ ਕੰਨਾਂ ਥਾਣੀਂ ਮਨ ਵਿਚ ਉਤਰ ਗਏ।

"......ਤੁਹਾਨੂੰ ਸਟ੍ਰਾਈਕ ਵਾਸਤੇ ਵਰਗਲਾਉਣ ਦਾ ਅਲਜ਼ਾਮ ਵੀ ਮੇਰੇ ਤੇ ਹੀ ਲਗਾ ਹੈ, ਪਰ ਸਾਨੂੰ ਇਸ ਨਾਲ ਦਿਲ ਨਹੀਂ ਛਡਣਾ ਚਾਹੀਦਾ; ਅਸੀਂ ਆਪਣੀਆਂ ਨਿਕੀਆਂ ਨਿਕੀਆਂ

ਨਾ-ਕਾਮਯਾਬੀਆਂ ਤੋਂ ਸਿਖਿਆ ਲੈ ਕੇ ਵਡੀਆਂ ਵਦੀਆਂ ਕਾਮ-ਯਾਬੀਆਂ ਹਾਸਲ ਕਰਾਂਗੇ। ਪਰ ਇਹ ਯਾਦ ਰਖਣਾ, ਸਦਾ ਇਕੱਠੇ ਹੋਕੇ ਸਾਂਝੇ ਲਾਭ ਵਾਸਤੇ ਲੜਨ ਨਾਲ ਹੀ ਸਫਲਤਾ ਹੋਵੇਗੀ। ਇਨਸਾਫ ਸਦਾ ਵਧੇ ਫੁਲੇਗਾ, ਸਚਾਈ ਬਨਾਵਟ ਦੇ ਅਸੂਲਾਂ ਨਾਲ ਨਹੀਂ ਛੁਪ ਸਕਦੀ!"